## ਸੰਖੇਪ ਇਤਿਹਾਸ

# ਦਸ ਗੁਰੂ ਸਾਹਿਬਾਨ

*(ਬੱਚਿਆਂ ਲਈ)*

"ਗੁਰਬਾਣੀ ਇਸੁ ਜਗ ਮਹਿ ਚਾਨਣੁ"

ੴ

ਗੁਰ ਮਾਨਿਓ ਗ੍ਰੰਥ

ਗੁਰਮਤਿ ਮਿਸ਼ਨਰੀ ਕਾਲਜ (ਰਜਿ:)

ਉਤਰੀ ਜ਼ੋਨ : ਐਫ-57, ਫੇਜ਼-VII, ਇੰਡਸਟਰੀਅਲ ਏਰੀਆ,
ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੋਹਾਲੀ)-160055

ਦਸਵੀਂ ਵਾਰ : ੧੦੦੦ : ੧੯੯੧ ਭੇਟਾ : ੩-੦੦ ਰੁਪਏ

# ਅੰਦਰ ਦੀ ਝਾਤ





# ਵੱਡੀ ਚਿੰਤਾ......

ਅੱਜ ਹਰ ਮਾਂ-ਬਾਪ ਨੂੰ ਇਕ ਵਡੀ ਚਿੰਤਾ ਲਗੀ ਹੋਈ ਹੈ ਕਿ ਬਚੇ ਸਿੱਖ-ਧਰਮ ਦੇ ਅਸੂਲਾਂ ਵੱਲ ਘਟ ਧਿਆਨ ਦੇ ਰਹੇ ਹਨ, ਅਤੇ ਜ਼ਮਾਨੇ ਦੀ ਚਾਲ ਅਤੇ ਮਿਲਗੋਭਾ ਸਭਿਆਚਾਰ ਦੇ ਪ੍ਰਭਾਵ ਹੇਠ ਗਲਤ ਰਾਹ ਤੇ ਪੈ ਰਹੇ ਹਨ, ਜਿਸ ਨਾਲ ਸਿੱਖੀ ਦੀ ਬਜਾਏ ਭੈੜੇ ਫੈਸ਼ਨਾਂ, ਗੰਦੇ ਰਸਮੋਂ-ਰਿਵਾਜ, ਗੈਰ-ਇਖਲਾਕੀ ਆਦਤਾਂ ਕਾਰਨ ਵਡੇ-ਵਡੇ ਕਦਮ ਚੁਕ ਕੇ ਅੰਧੇਰੇ ਵੱਲ ਵਧਦੇ ਜਾ ਰਹੇ ਹਨ। ਕੁਝ ਮਾਂ-ਬਾਪ ਤਾਂ ਪੈਸੇ ਦੇ ਨਸ਼ੇ ਵਿਚ ਆਪ ਹੀ ਬਚੇ ਨੂੰ ਫੈਸ਼ਨਾਂ ਵੱਲ ਅਤੇ ਸਿਨੇਮਾਂ ਘਰਾਂ ਵੱਲ, ਮਾਡਰਨ ਬਣਾਉਣ ਦੇ ਬਹਾਨੇ ਪ੍ਰੇਰਦੇ ਹਨ। ਪਾਰਟੀਆਂ ਸਮੇਂ ਬਚੇ ਨੂੰ ਵੀ ਸ਼ਰਾਬ ਪੀਣ ਦੀ ਆਦਤ ਪਾਉਣਾ, ਫਿਲਮੀ ਨਾਵਲ ਤੇ ਮੈਗਜ਼ੀਨਾਂ, ਘਰ ਵਿਚ ਨਵੇਂ ਫੈਸ਼ਨਾਂ ਤੇ ਸਿਨੇਮਾ-ਅਭਿਨੇਤਰੀਆਂ ਦਾ ਜੀਵਨ ਪੜ੍ਹਨ ਲਈ, ਅਤੇ ਮਾਂ-ਬੋਲੀ ਛੱਡ ਕੇ ਹਿੰਦੀ ਜਾਂ ਅੰਗ੍ਰੇਜ਼ੀ ਵਿਚ ਗੱਲ ਕਰਨਾ (ਇਸ ਨਾਲ ਅਣਜਾਣੇ ਵਿਚ ਉਸ ਬੋਲੀ 'ਚ ਸਮਾਜਕ ਪ੍ਰਭਾਵ ਵੀ ਘਰ ਵਿਚ ਆ ਵੜਦਾ ਹੈ) ਆਪਣੀ ਬੋਲੀ ਨੂੰ ਘਟੀਆ ਜਾਂ ਪਛੜੀ ਹੋਈ ਸਮਝਣਾ। ਉਪਰੋਕਤ ਗੱਲਾਂ ਗਿਰਾਵਟ ਦੀ ਨਿਸ਼ਾਨੀ ਹੈ। ਅੱਜ ਬਚੇ ਟੀ. ਵੀ. ਤੇ ਵੀ. ਸੀ. ਆਰ. ਰਾਹੀਂ ਫਿਲਮਾਂ ਦੇ ਪ੍ਰਭਾਵ ਹੇਠ ਅਸਲੀਅਤ ਤੋਂ ਦੂਰ ਜਾ ਰਹੇ ਸਨ। ਜੋ ਗੱਲਾਂ ਪਿਕਚਰਾਂ ਵਿਚ ਵੇਖਦੇ ਹਨ, ਉਹ ਸੱਚੀਆਂ ਨਹੀਂ ਹੁੰਦੀਆਂ, ਪਰ ਬਚੇ ਸਚੀਆ ਮੰਨ ਕੇ ਉਹਨਾਂ ਅਨੁਸਾਰ ਹੀ ਜੀਵਨ ਵਿਚ ਵਿਚਰਨਾ ਚਾਹੁੰਦੇ ਹਨ।

ਇਸ ਸਭਿਆਚਾਰ ਦੇ ਗੰਦੇ ਪ੍ਰਭਾਵ ਤੋਂ ਬਚਿਆਂ ਦੀ ਸੰਭਾਲ ਕਰਨ ਲਈ ਮਾਂ-ਬਾਪ ਨੂੰ ਵਧੇਰੇ ਤੇ ਉਚੇਚੇ ਯਤਨ ਕਰਨ ਦੀ ਲੋੜ ਹੈ। ਇਸ ਸਮੇਂ ਟੀ, ਵੀ, ਆਦਿ ਦੇ ਪ੍ਰੋਗਰਾਮਾਂ ਤੋਂ ਹੋੜਨਾਂ ਸੰਭਵ ਨਹੀਂ, ਪਰ ਇਸ ਦਾ ਕੋਈ ਹੋਰ ਹੱਲ ਹੋ ਸਕਦਾ ਹੈ, ਜੋ ਦੂਜੀਆਂ ਕੌਮਾਂ ਜਾਂ ਧਰਮ ਆਪਨਾ ਰਹੇ ਹਨ। ਅੱਜ ਹਰ ਮੁਸਲਮਾਨ ਬਚੇ-ਬਚੀ ਨੂੰ ਬਚਪਨ ਤੋਂ ਹੀ ਮਦਰਸੇ, ਮਸਜਿਦ ਜਾਂ ਘਰ ਵਿਚ ਹੀ ਧਰਮ ਦੀ ਮੁਢਲੀ ਜਾਣਕਾਰੀ 13-14 ਸਾਲ ਦੀ ਉਮਰ ਤਕ ਦੇ ਦਿਤੀ ਜਾਂਦੀ ਹੈ, ਅਤੇ ਇਸ ਤਰ੍ਹਾਂ ਮਾਂ-ਬਾਪ ਧਰਮ ਦੇ ਪਖੋਂ ਨਿਸਚਿੰਤ ਹੋ ਜਾਂਦੇ ਹਨ। ਫਿਰ ਕੋਈ ਟੀ. ਵੀ., ਰੇਡਿਓ, ਡਰਾਮਾ, ਗੈਰ-ਇਖਲਾਕੀ ਲਿਟਰੇਚਰ ਉਸ ਬਚੇ ਤੇ ਅਸਰ ਨਹੀਂ ਕਰ ਸਕਦਾ। ਇਸੇ ਤਰ੍ਹਾਂ ਜੇਕਰ ਹਰ ਗੁਰਸਿੱਖ ਪਰਵਾਰ ਅਤੇ ਲੋਕਲ ਗੁਰਦੁਆਰਾ ਪ੍ਰਬੰਧ ਜਾਂ ਖਾਲਸਾ ਸਕੂਲ ਇਹ ਜ਼ਿਮੇਂਵਾਰੀ ਨਿਭਾ ਦੇਣ, ਤਾਂ ਸਿੱਖ ਬਚੇ-ਬਚੀਆਂ ਵੀ ਆਪਣੇ ਧਰਮ ਉਤੇ ਪਰਪੱਕ ਹੋ ਸਕਦੇ ਹਨ ਅਤੇ ਜੇ ਮਾਂ-ਬਾਪ ਨੇ ਇਹ ਜ਼ਿਮੇਂਵਾਰੀ ਨਹੀਂ ਸਮਝਣੀ ਤੇ ਨਾ ਹੀ ਨਿਭਾਉਣੀ ਹੈ, ਤਾਂ ਫਿਰ ਹੋਰ ਕੋਈ ਰਾਹ ਨਜ਼ਰ ਨਹੀਂ ਆਉਂਦਾ। ਬਚਿਆਂ ਦੀ ਮੁਢਲੀ ਧਾਰਮਕ ਪੜ੍ਹਾਈ ਲਈ ਗੁਰਮਤਿ ਮਿਸ਼ਨਰੀ ਕਾਲਜ ਵਲੋਂ ਤਿੰਨ ਪੁਸਤਕਾਂ ਤਿਆਰ ਕੀਤੀਆਂ ਗਈਆਂ ਹਨ, ਜਿਨ੍ਹਾਂ ਵਿਚੋਂ ਹੱਥਲੀ ਪੁਸਤਕ ਇਕ ਹੈ। ਇਹ ਤਿੰਨ ਪੁਸਤਕਾਂ ਹਰ ਬਚੇ-ਬੱਚੀ ਨੂੰ, ਹਰ ਇਕ ਪਰਵਾਰ ਦੀ ਜ਼ਿੰਮੇਵਾਰੀ ਹੈ, ਪੜ੍ਹਾ ਦਿਤੀਆਂ ਜਾਣ ਤਾਂ ਕਾਫੀ ਸੁਧਾਰ ਹੋ ਸਕਦਾ ਹੈ ਅਤੇ ਵਡੀ ਚਿੰਤਾ ਤੋਂ ਬਚਾ ਸਕਦਾ ਹੈ।

(ਗੁਰਚਰਨ ਸਿੰਘ—ਐਡੀਟਰ

# ਕੁਝ ਇਸ ਪੁਸਤਕ ਬਾਰੇ

ਵਰਤਮਾਨ ਸਮੇਂ ਨਾਸਤਿਕਤਾ ਦੀ ਐਸੀ ਲਹਿਰ ਚਲੀ ਹੈ ਕਿ ਬੱਚਿਆਂ ਦੀ, ਨੌਜੁਆਨਾਂ ਦੀ, ਧਰਮ ਪ੍ਰਤੀ ਰੁਚੀ ਨਾਹ ਦੇ ਬਰਾਬਰ ਹੋ ਕੇ ਰਹਿ ਗਈ ਹੈ। ਸਿੱਖ ਧਰਮ ਦਾ ਮਹਾਨ ਵਿਰਸਾ, ਸ਼ਹੀਦਾਂ ਦੀਆਂ ਕੁਰਬਾਨੀਆਂ ਨਾਲ ਭਰਿਆ ਇਤਿਹਾਸ, ਗੁਰਬਾਣੀ ਦੀ ਮਹਾਨ ਕਲਿਆਣਕਾਰੀ ਸਿਖਿਆ ਦੇਣ ਦੇ ਸੋਮੇ ਲਗ-ਪਗ ਖਤਮ ਹੋ ਰਹੇ ਹਨ। ਕੋਈ ਸਮਾਂ ਸੀ ਜਦੋਂ ਬੱਚਿਆ ਨੂੰ ਮੁਢਲੀ ਧਾਰਮਕ ਵਿਦਿਆ ਆਪਣੇ ਮਾਤਾ ਪਿਤਾ ਤੋਂ ਮਿਲ ਜਾਂਦੀ ਸੀ। ਬਾਅਦ ਵਿਚ ਗੁਰਦੁਆਰੇ ਅਤੇ ਖਾਲਸਾ ਸਕੂਲ ਬੱਚਿਆਂ ਨੂੰ ਸਿੱਖੀ ਜੀਵਨ ਵਿਚ ਪਰਪੱਕ ਕਰ ਕੇ ਸਿੱਖੀ ਸਪਿਰਟ, ਸਿੱਖੀ ਵਿਚਾਰਧਾਰਾ ਨਾਲ ਭਰਪੂਰ ਕਰ ਦੇਂਦੇ ਸਨ। ਖਾਲਸਾ ਸਕੂਲਾਂ, ਖਾਲਸਾ ਕਾਲਜਾਂ ਦੇ ਅਰੰਭ ਕਰਨ ਦਾ ਮੰਤਵ ਹੀ ਇਹੀ ਸੀ ਕਿ ਇਨ੍ਹਾਂ ਸਕੂਲਾਂ-ਕਾਲਜਾਂ ਵਿਚ ਪੜ੍ਹਨ ਵਾਲੇ ਬੱਚਿਆਂ ਵਿਚ ਸਿੱਖੀ ਦੇ ਮੁਢਲੇ ਗੁਣਾਂ ਦੀ ਸਿਰਜਣਾ ਹੋ ਸਕੇ। ਬੱਚੇ ਅੰਮ੍ਰਿਤਧਾਰੀ ਹੋਣ, ਨਿਤਨੇਮੀ ਹੋਣ, ਸਿੱਖੀ ਅਸੂਲਾਂ ਅਨੁਸਾਰ ਆਪਣਾ ਜੀਵਨ ਬਤੀਤ ਕਰਦੇ ਹੋਣ।

ਪਤਿਤ ਪੁਣੇ ਤੇ ਨਾਸਤਿਕਤਾ ਦੀ ਲਹਿਰ ਨੂੰ ਠਲ੍ਹ ਪਾਉਣ ਹਿੱਤ, ਉਪਰੋਕਤ ਮਨੋਰਥ ਦੀ ਪੂਰਤੀ ਹਿੱਤ ਕਈ ਸੰਸਥਾਵਾਂ ਨੇ ਉਪਰਾਲੇ ਕੀਤੇ, ਕਈ ਪੁਸਤਕਾਂ ਆਦਿ ਵੀ ਛਪਵਾਇਆਂ। ਚਾਹੀਦਾ ਤਾਂ ਸੀ ਕਿ ਵਿਉਂਤੇ ਢੰਗ ਨਾਲ ਅਜਿਹੀਆਂ ਪੁਸਤਕਾਂ ਪ੍ਰਕਾਸ਼ਤ ਕੀਤੀਆਂ ਜਾਂਦੀਆਂ ਜਿਨ੍ਹਾਂ ਰਾਹੀਂ ਸਿਖ ਸਿਧਾਂਤ, ਸਿਖ ਫਿਲਾਸਫੀ, ਨਿਵੇਕਲਾ ਤੇ ਨਰੋਆ ਸਿਖ ਸਭਿਆਚਾਰ, ਸਿਖ ਕੌਮ ਦੀ ਗੌਰਵ ਤੇ ਬਹਾਦਰੀ ਭਰਿਆ ਉਸਦਾ ਲਾਸਾਨੀ ਇਤਿਹਾਸ ਘਰ ਘਰ ਪਹੁੰਚਾਇਆ ਜਾ ਸਕਦਾ। ਵੇਖਣ ਵਿਚ ਆਇਆ ਹੈ ਕਿ ਆਮ ਬੱਚੇ ਤਾਂ ਕੀ, ਨੌਜਵਾਨ, ਬਜ਼ੁਰਗ ਅਤੇ ਕਈ ਪ੍ਰਚਾਰਕ ਆਦਿ ਭੀ ਸਿਖ ਇਤਿਹਾਸ ਤੋਂ ਨਾ-ਵਾਕਫ ਹਨ, ਕਈ ਵੇਰਾਂ ਤਾਂ ਧਿਆਨ ਭੀ ਨਹੀਂ ਹੁੰਦਾ ਕਿ ਇਹ ਘਟਨਾ ਕਿਥੇ ਤੇ ਕਦ ਵਾਪਰੀ। 'ਗੁਰਮਤਿ ਮਿਸ਼ਨਰੀ ਕਾਲਜ' ਨੇ ਬੱਚਿਆਂ ਤੇ ਨੌਜਵਾਨਾਂ ਦੀਆਂ ਕਲਾਸਾਂ ਲਗਾਉਣ ਦਾ ਪ੍ਰੋਗਰਾਮ ਕਾਫੀ ਦੇਰ ਤੋਂ ਸ਼ੁਰੂ ਕੀਤਾ ਹੋਇਆ ਹੈ ਅਤੇ ਇਸ ਤਜਰਬੇ ਤੋਂ ਲਾਭ ਉਠਾਂਦਿਆਂ ਇਹ ਪੁਸਤਕ ਤਿਆਰ ਕੀਤੀ ਸੀ।

ਨਵੰਬਰ 1979 ਵਿਚ ਇਹ ਪੁਸਤਕ ਪਹਿਲੀ ਵੇਰ ਛਪੀ ਤੇ ਸੰਗਤਾਂ ਨੇ ਇਸ ਦਾ ਨਿੱਘਾ ਸੁਆਗਤ ਕੀਤਾ। ਇਸ ਦੀ ਦਸਵੀਂ ਐਡੀਸ਼ਨ ਪੇਸ਼ ਹੈ ਜੋ ਐਡੀਸ਼ਨ ਹਜ਼ਾਰਾਂ ਦੀ ਗਿਣਤੀ ਵਿਚ ਛਪ ਕੇ ਸੰਗਤਾਂ ਤੀਕ ਪੁਸਤਕ ਪੁਜੀ ਹੈ। ਬਹੁਤ ਸਾਰੇ ਪੰਥ ਦਰਦੀਆਂ ਨੇ ਵਡਮੁਲੇ ਸੁਝਾ ਭੇਜੇ ਤਾਂ ਜੋ ਇਹ ਪੁਸਤਕ ਸਰਬ-ਪ੍ਰਿਯ ਹੋ ਸਕੇ।

ਇਹ ਨਵੀਂ ਐਡੀਸ਼ਨ ਸੰਗਤਾਂ ਤੀਕ ਪਹੁੰਚਾਣ ਦੀ ਖੁਸ਼ੀ ਲੈ ਰਹੇ ਹਾਂ ਜਿਸ ਵਿਚ ਆਏ ਸੁਝਾਵਾਂ ਅਨੁਸਾਰ ਅਤੇ ਸਾਹਮਣੇ ਆਏ ਨਵੇਂ ਇਤਿਹਾਸਕ ਤਥਾਂ ਦੀ ਸੇਧ ਵਿਚ ਇਸਨੂੰ ਸੋਧਿਆ ਤੇ ਵਿਸਤਾਰਿਆ ਗਿਆ ਹੈ। ਸਮੂਹ ਪੰਥ ਦਰਦੀਆਂ, ਵਿਦਵਾਨਾਂ, ਪ੍ਰਚਾਰਕਾਂ ਪਾਸ ਬਿਨੈ ਹੈ ਕਿ ਉਹ ਇਸ ਪੁਸਤਕ ਨੂੰ ਵਾਚ ਕੇ ਇਸ ਪੁਸਤਕ ਬਾਰੇ ਅਨਮੋਲ ਸੁਝਾ ਭੇਜ ਕੇ ਕ੍ਰਿਤਾਰਥ ਕਰਨ ਤਾਂ ਜੁ ਆਉਂਦੇ ਐਡੀਸ਼ਨ ਹੋਰ ਚੰਗੇ ਢੰਗ ਨਾਲ ਛਾਪ ਸਕੀਏ ਅਤੇ ਪੰਥ ਦੀ ਇਹ ਨਿਮਾਣੀ ਜਹੀ ਤੁਛ ਸੇਵਾ ਚੋਖੇ ਪ੍ਰਭਾਵਸ਼ਾਲੀ ਢੰਗ ਨਾਲ ਕਰ ਸਕੀਏ।

ਐਡੀਟਰ—ਗੁਰਚਰਨ ਸਿੰਘ



# ਗੁਰੂ ਨਾਨਕ ਸਾਹਿਬ ਜੀ

ਗੁਰੂ ਨਾਨਕ ਸਾਹਿਬ ਦਾ ਪ੍ਰਕਾਸ਼ ਨਨਕਾਣਾ ਸਾਹਿਬ ਵਿਖੇ 15 ਅਪ੍ਰੈਲ, ਸੰਨ 1469 ਨੂੰ ਹੋਇਆ। (ਪਰ ਕਾਫੀ ਸਮੇਂ ਤੋਂ ਪ੍ਰਬੰਧਕ ਅਨਜਾਣਪੁਣੇ ਵਿਚ ਗੁਰਪੁਰਬ ਕੱਤਕ ਪੂਰਨਮਾਸ਼ੀ ਭਾਵ ਅਕਤੂਬਰ-ਨਵੰਬਰ ਵਿਚ ਮਨਾਉਂਦੇ ਹਨ)

ਬਾਲ ਉਮਰ ਵਿਚ ਆਪ ਜੀ ਨੂੰ ਪਾਂਧੇ (ਪੰਡਿਤ) ਕੋਲ ਪੜ੍ਹਣ ਲਈ ਭੇਜਿਆ ਗਿਆ। ਫਿਰ ਆਪ ਜੀ ਨੂੰ ਮੌਲਵੀ ਪਾਸ ਪੜ੍ਹਣ ਲਈ ਭੇਜਿਆ ਗਿਆ। ਛੋਟੇ ਹੁੰਦੇ ਆਪ ਜੀ ਬੱਚਿਆਂ ਨੂੰ ਇਕੱਠਾ ਕਰਕੇ ਵਾਹਿਗੁਰੂ ਬਾਰੇ ਗੱਲਾਂ ਕਰਦੇ, ਬੱਚਿਆਂ ਨੂੰ ਚੰਗੇ ਕੰਮ ਕਰਨ ਦੀ ਸਿੱਖਿਆ ਦੇਂਦੇ। ਸਭ ਨਾਲ ਪਿਆਰ ਕਰਨਾ ਤੇ ਮਿੱਠਾ ਬੋਲਣਾ ਸਿਖਾਂਦੇ।

ਦਸ ਸਾਲ ਦੀ ਉਮਰ ਵਿਚ ਜਦੋਂ ਆਪ ਜੀ ਜਨੇਊ ਪਾਉਣ ਲੱਗੇ ਤਾਂ ਆਪ ਜੀ ਨੇ ਝੂਠਾ ਜਨੇਊ ਪੁਆਉਣ ਤੋਂ ਨਾਂਹ ਕਰ ਦਿੱਤੀ। ਜਨੇਊ ਪਾਉਣ ਦਾ ਅਰਥ ਹੈ ਬ੍ਰਾਹਮਣ ਨੂੰ ਗੁਰੂ ਧਾਰਨ ਕਰਨਾ, ਪਰ ਆਪ ਜੀ ਇਸ ਜਗਤ ਦੇ ਉਧਾਰ ਹਿਤ ਧੁਰੋਂ ਪਠਾਏ ਹੋਏ ਗੁਰੂ ਸਨ। ਆਪ ਜੀ ਦਾ ਗੁਰੂ ਤਾਂ ਅਕਾਲ ਪੁਰਖ ਆਪ ਸੀ।

"ਅਪਰੰਪਰ ਪਾਰਬ੍ਰਹਮੁ ਪਰਮੇਸ਼ਰੁ, ਨਾਨਕ ਗੁਰੁ ਮਿਲਿਆ ਸੋਈ ਜੀਉ ॥"

(ਸੋਰਠਿ ਮ: ੧-511)

ਪਿਤਾ ਜੀ ਨੇ ਵੇਖਿਆ ਕਿ ਗੁਰੂ ਸਾਹਿਬ ਇਸ ਦੁਨਿਆਵੀ ਝਮੇਲਿਆਂ ਵਿਚ ਖਚਤ ਨਹੀਂ ਹੋ ਰਹੇ ਤਾਂ ਉਹਨਾਂ ਗੁਰੂ ਸਾਹਿਬ ਦਾ ਵਿਆਹ 18 ਸਾਲ ਦੀ ਉਮਰ ਵਿਚ ਕਰ ਦਿੱਤਾ। ਗੁਰੂ ਸਾਹਿਬ ਨੇ ਜਨੇਊ ਤਾਂ ਪਾਇਆ ਹੀ ਨਹੀਂ ਸੀ ਇਸ ਲਈ ਹਿੰਦੂ ਰੀਤ ਨਾਲ ਵਿਆਹ ਨਹੀਂ ਸੀ ਹੋ ਸਕਦਾ। ਬ੍ਰਾਹਮਣਾਂ ਨੇ ਸਲਾਹ ਕਰਕੇ ਗੁਰੂ ਸਾਹਿਬ ਨੂੰ ਮਾਰਨ ਲਈ ਇਕ ਕੱਚੀ ਕੰਧ ਦੇ ਕੋਲ ਬਿਠਾ ਦਿੱਤਾ। ਅਕਾਲ ਪੁਰਖ ਦੇ ਭਾਣੇ ਅਨੁਸਾਰ ਉਹ ਕੰਧ ਨਾ ਗਿਰਾ ਸਕੇ। ਸਗੋਂ ਉਹ ਕੰਧ ਅਜ ਤਕ ਯਾਦਗਾਰ ਦੇ ਤੌਰ ਹਿੱਤ ਬਟਾਲੇ ਵਿਚ ਖੜੀ ਹੈ।

ਆਪ ਜੀ ਫਿਰ ਸੁਲਤਾਨਪੁਰ ਚਲੇ ਗਏ ਤੇ ਨਵਾਬ ਦੌਲਤ ਖਾਂ ਦੇ ਮੋਦੀ ਬਣੇ। ਸੁਲਤਾਨਪੁਰ ਵਿਖੇ ਗੁਰੂ ਸਾਹਿਬ ਸਵੇਰ ਸ਼ਾਮ ਤੇ ਰਾਤ ਦਾ ਸਤਸੰਗ ਕਰਦੇ। ਭਾਈ ਮਰਦਾਨਾ ਜੀ ਬਚਪਨ ਤੋਂ ਹੀ ਗੁਰੂ ਪਾਤਸ਼ਾਹ ਦਾ ਸਾਥੀ ਬਣ ਚੁਕਾ ਸੀ। ਇਹ ਰਾਗ ਵਿਦਿਆ ਚੰਗੀ ਜਾਣਦੇ ਸਨ, ਰਬਾਬ ਵਜਾਉਂਦੇ ਸਨ। ਸਤਸੰਗ ਵਿਚ ਸ਼ਹਿਰ ਦੇ ਵੱਡੇ ਛੋਟੇ ਸਭ ਬਿਨਾਂ ਵਿਤਕਰੇ ਦੇ ਆਉਂਦੇ ਸਨ। ਅਨੇਕਾਂ ਨੇ ਮੜ੍ਹੀਆਂ, ਦੇਵਤਿਆ ਤੇ ਦੇਵੀਆਂ ਆਦਿ ਦੀ ਪੂਜਾ ਛੱਡ ਕੇ ਸਿੱਖੀ ਧਾਰਨ ਕੀਤੀ।

ਸਰਬੱਤ ਸੰਸਾਰ ਦੇ ਭਲੇ ਲਈ, ਵਿਚਾਰ ਕਰਨ ਲਈ ਕੁਝ ਦਿਨਾਂ ਲਈ ਇਕਾਂਤ

ਵਾਸ ਕੀਤਾ ਤੇ ਉਪਰੰਤ ਨਾਹਰਾ ਲਾਇਆ 'ਨਾ ਕੋਈ ਹਿੰਦੂ ਨਾ ਮੁਸਲਮਾਨ'' ਭਾਵ ਮਨੁਖਾਂ ਵਿਚ ਪਈਆਂ ਵੰਡੀਆਂ ਨੂੰ ਮਿਟਾਕੇ ਵਾਹਿਗੁਰੂ ਦੇ ਬਣਾਏ ਅਸੂਲਾਂ ਤੇ ਇਕ ਕੌਮ ਨੂੰ ਉਸਾਰਨ ਲਈ ਤੁਰ ਪਏ । ਗੁਰੂ ਸਾਹਿਬ ਦੇ ਇਸ ਨਾਹਰੇ ਦੀ ਸ਼ਹਿਰ ਵਿਚ ਬਹੁਤ ਚਰਜਾ ਹੋਈ । ਇਸ ਪੁਰ ਕਾਜ਼ੀ ਤੇ ਨਵਾਬ ਨੇ ਨਿਮਾਜ਼ ਪੜ੍ਹਨ ਲਈ ਗੁਰੂ ਸਾਹਿਬ ਨੂੰ ਸੱਦਾ ਦਿਤਾ । ਗੁਰੂ ਸਾਹਿਬ ਕਾਜ਼ੀ ਤੇ ਨਵਾਬ ਨਾਲ ਨਮਾਜ਼ ਪੜ੍ਹਨ ਗਏ । ਨਿਮਾਜ਼ ਤਾਂ ਕੀ ਪੜ੍ਹਨੀ ਸੀ ਉਹਨਾਂ ਦੇ ਦਿਲ ਪੜ੍ਹ ਲਏ ।

ਭਾਈ ਮਰਦਾਨਾ ਜੀ ਨੂੰ ਨਾਲ ਲੈ ਕੇ ਪਹਿਲਾ ਪ੍ਰਚਾਰ-ਦੌਰਾ ਪੂਰਬ ਵਲ ਹਿੰਦੂ ਤੀਰਥਾਂ ਦਾ ਅਰੰਭ ਕੀਤਾ । ਇਸ ਤਰ੍ਹਾਂ ਹੋਰ ਪ੍ਰਚਾਰ ਦੌਰੇ-ਦੱਖਣ, ਉੱਤਰ ਤੇ ਪੱਛਮ ਵਲ ਕਰ ਕੇ 21 ਸਾਲ ਦੇ ਲਗਪਗ ਸਮਾਂ ਲਗਾਇਆ । ਲੋਕਾਂ ਨੂੰ ਕਰਮ ਕਾਂਡਾਂ ਵਿਚੋਂ ਕੱਢ ਕੇ ਇਕ ਵਾਹਿਗੁਰੂ ਦਾ ਸਿਮਰਨ ਕਰਨ ਲਈ ਪ੍ਰੇਰਣਾ ਕੀਤੀ । ਪਰਚਾਰ ਦੌਰਿਆਂ ਦੌਰਾਨ ਗੁਰੂ ਸਾਹਿਬ ਉਸ ਸਮੇਂ ਦੇ ਹਰ ਵਡੇ ਧਾਰਮਿਕ ਆਗੂ ਨੂੰ ਮਿਲੇ । ਫੋਕਟ ਕਰਮਾਂ ਦਾ ਪਾਜ ਉਘਾੜਿਆ । ਪੂਰਬ ਵਿਚ ਆਸਾਮ ਤੀਕ, ਦਖਣ ਵਿਚ ਲੰਕਾ ਤੀਕ, ਉਤਰ ਵਿਚ ਤਿਬਤ ਲਦਾਖ ਚੀਨ ਤੀਕ, ਪੱਛਮ ਵਿਚ-ਮੱਕਾ ਮਦੀਨਾ, ਬਗਦਾਦ, ਇਸਤਮਬੋਲ ਰੋਮ ਤੀਕ ਗਏ । ਤਿੰਨ ਕਰੋੜ ਲੋਕਾਈ ਨੂੰ ਸਿੱਖ ਬਣਾਇਆ । ਕਿਰਤ ਕਰਨੀ, ਨਾਮ ਜਪਣਾ, ਵੰਡ ਛੱਕਣਾ ਤੇ ਸੇਵਾ ਆਪਦੇ ਸੁਨਹਿਰੀ ਉਪਦੇਸ਼ ਹਨ ।

ਹਰ ਪ੍ਰਚਾਰਕ ਦੌਰੇ ਉਪਰੰਤ ਗੁਰੂ ਸਾਹਿਬ ਪੰਜਾਬ ਪਰਤ ਆਉਂਦੇ । ਇਥੇ ਧਰਮ ਪ੍ਰਚਾਰ ਕੇਂਦਰ ਨੂੰ ਪੱਕਾ ਕਰਨ ਹਿੱਤ ਵਿਉਂਤ ਬਣਾਉਂਦੇ । ਪਹਿਲੇ ਪ੍ਰਚਾਰ ਦੌਰੇ ਤੋਂ ਬਾਦ ਹੀ ਰਾਵੀ ਦੇ ਕੰਢੇ ਕਰਤਾਰ ਪੁਰ ਨਗਰ ਵਸਾਉਣ ਹਿੱਤ ਵਿਉਂਤ ਬਣਾਈ । ਚਾਰ ਪ੍ਰਚਾਰਕ ਦੌਰਿਆਂ ਤੋਂ ਬਾਦ ਅਠਾਰ੍ਹਾਂ ਕੁ ਸਾਲ ਦੇ ਸਮੇਂ ਦੌਰਾਨ ਸਿੱਖ ਕੌਮ ਦੀ ਤਿਆਰੀ ਹਿੱਤ ਵੱਡੇ ਉਦਮ ਕੀਤੇ । ਕਰਤਾਰ ਪੁਰ ਵਿਖੇ ਸੰਸਾਰੀਆਂ ਵਾਂਗ ਗ੍ਰਹਿਸਥ ਜੀਵਨ ਗੁਜ਼ਾਰਿਆ ਤੇ ਸੱਚਾ ਉਪਦੇਸ਼ ਭੀ ਦਿੱਤਾ ।

ਗੁਰੂ ਜੀ ਦੀ ਕਰਤਾਰਪੁਰ ਵਿਖੇ ਨਿੱਤ ਦੀ ਕਾਰ ਸੀ—ਅੰਮ੍ਰਿਤ ਵੇਲੇ ਜਪੁਜੀ, ਸੰਧਿਆ ਵੇਲੇ ਸੋਦਰ ਦਾ ਗਾਇਨ ਤੇ ਰਾਤ ਨੂੰ ਸੋਹਿਲਾ । ਆਪ ਖੇਤੀ ਕਰਨੀ, ਮੇਹਨਤ ਰਾਹੀਂ ਉਪਜਾਏ ਅੰਨ ਨਾਲ ਘਰ ਪਰਵਾਰ ਦੀ ਗ੍ਰਹਿਸਥੀ ਦੀ ਸੇਵਾ ਸੰਭਾਲ ਕਰਦੇ । ਲੰਗਰ ਲਗਾ ਕੇ ਮੁਸਾਫਿਰਾਂ, ਸਿੱਖ ਸੰਗਤਾਂ ਤੇ ਲੋੜਵੰਦਾ ਨੂੰ ਭੀ ਛਕਾਉਂਦੇ ।

ਕਰਤਾਰਪੁਰ ਵਿਖੇ 1539 ਵਿਚ ਗੁਰਿਆਈ ਦੀ ਬਖਸ਼ਿਸ਼ ਭਾਈ ਲਹਿਣਾ ਜੀ ਨੂੰ ਕੀਤੀ । ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਪਾਤਸ਼ਾਹ ਨੇ ਆਪਣਾ ਅੰਗ ਰੂਪ ਗੁਰੂ ਅੰਗਦ ਸਾਹਿਬ ਬਣਾ ਦਿੱਤਾ । ਗੁਰੂ ਨਾਨਕ ਸਾਹਿਬ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਹੀ ਇਸ ਗੁਰਿਆਈ ਦੀ ਜ਼ਿਮੇਂਵਾਰੀ ਦੀ ਸੌਂਪਣਾ ਗੁਰੂ ਅੰਗਦ ਸਾਹਿਬ ਜੀ ਨੂੰ ਕਰ ਦਿੱਤੀ ।

—o—



# ਮੇਰਾ ਧਰਮ ਹੋਰ ਹੈ

ਗੁਰੂ ਨਾਨਕ ਪਾਤਸ਼ਾਹ ਦੀ ਉਮਰ ਉਸ ਸਮੇਂ 10 ਕੁ ਸਾਲ ਦੀ ਹੋਵੇਗੀ । ਸਾਰੇ ਅੰਗ ਸਾਕ, ਸੱਜਣ ਮਿੱਤਰ, ਗੁਰੂ ਜੀ ਦੇ ਘਰ ਇਕੱਠੇ ਹੋਏ । ਘਰ ਦੇ ਬ੍ਰਾਹਮਣ ਹਰਦਿਆਲ ਨੇ ਸ਼ਾਸਤਰਾਂ ਦੇ ਮਿੱਥੇ ਹੋਏ ਮੰਤਰ ਪੜ੍ਹੇ, ਰਸਮੀ ਕਾਰਵਾਈ ਕੀਤੀ ।

ਗੁਰੂ ਪਾਤਸ਼ਾਹ ਨੂੰ ਨੁਹਾ ਕੇ, ਸੋਹਣੇ ਕਪੜੇ ਪਾਏ ਗਏ । ਬ੍ਰਾਹਮਣ ਨੇ ਗਊ ਦੇ ਗੋਹੇ ਦਾ ਲੇਪ ਕੀਤਾ । ਉਸ ਥਾਂ ਚੌਕੀ ਰੱਖੀ । ਇਸ ਉਤੇ ਗੁਰੂ ਜੀ ਨੂੰ ਬਿਠਾਇਆ । ਬਕਰਾ ਰਿੰਨਿਆ ਗਿਆ ।

ਗੁਰੂ ਪਾਤਸ਼ਾਹ ਸਾਰਾ ਤਮਾਸ਼ਾ ਵੇਖਦੇ ਰਹੇ । ਪੰਡਤ ਜੀ ਨੇ ਗੁਰੂ ਜੀ ਨੂੰ ਜਨੇਊ ਪਾਉਣ ਲਈ ਬਾਂਹ ਉਤਾਂਹ ਕੀਤੀ । ਭਰੀ ਸਭਾ ਵਿਚ ਗੁਰੂ ਜੀ ਨੇ ਪੰਡਤ ਜੀ ਦਾ ਹੱਥ ਫੜ ਲਿਆ ਤੇ ਕਹਿਣ ਲੱਗੇ :

'ਪੰਡਤ ਜੀ ਇਹ ਧਾਗਾ ਜਿਹਾ ਮੇਰੇ ਗਲ ਕਿਉਂ ਪਾਉਣ ਲੱਗੇ ਹੋ ?'

ਪੰਡਿਤ ਜੀ : ਇਹ ਧਾਗਾ ਨਹੀਂ, ਪਵਿੱਤਰ ਜਨੇਊ ਹੈ, ਇਹ ਗੁਰੂ ਧਾਰਨ ਕਰਨ ਦੀ ਮਰਯਾਦਾ ਹੈ !'

ਗੁਰੂ ਨਾਨਕ ਪਾਤਸ਼ਾਹ ਜਨੇਊ ਪਾਉਂਦੇ ਵੀ ਕਿਉਂ, ਆਪ ਜੀ ਤਾਂ ਇਸ ਜਗਤ ਦੇ ਉਧਾਰ ਹਿਤ ਧੁਰੋਂ ਪਠਾਏ ਹੋਏ ਗੁਰੂ ਸਨ । ਆਪ ਜੀ ਦਾ ਗੁਰੂ ਤਾਂ ਵਾਹਿਗੁਰੂ ਆਪ ਸੀ ।

ਬ੍ਰਾਹਮਣ ਨੇ ਕਾਹਦਾ ਗੁਰੂ ਬਨਣਾ ਸੀ । ਉਸ ਨੂੰ ਤਾਂ ਸੱਚਾ ਉਪਦੇਸ਼ ਗ੍ਰਹਿਣ ਕਰਵਾ ਕੇ ਸਿੱਖ ਬਨਾਉਣਾ ਸੀ, ਸੋ ਉਸ ਝੂਠੇ ਜਨੇਊ ਦਾ ਖੰਡਨ ਕੀਤਾ ਤੇ ਗੁਰੂ ਪਾਤਸ਼ਾਹ ਨੇ ਫੁਰਮਾਇਆ: —

"ਇਹ ਧਾਗਾ ਕੱਚਾ ਹੈ । ਮੈਲਾ ਹੋ ਜਾਏਗਾ । ਪੁਰਾਣਾ ਹੋ ਕੇ ਟੁਟ ਜਾਏਗਾ । ਇਸ ਧਾਗੇ ਨੇ ਕੀ ਵਡਿਆਈ ਦੇਣੀ ਹੈ । ਇਜ਼ਤ ਤਾਂ ਨੇਕੀ ਵਾਲੇ ਜੀਵਨ ਤੋਂ ਮਿਲਣੀ ਹੈ । ਧਾਗੇ ਨੇ ਸਰੀਰ ਦੇ ਨਾਲ ਨਹੀਂ ਜਾਣਾ । ਇਸ ਨੇ ਇੱਥੇ ਹੀ ਰਹਿ ਜਾਣਾ ਹੈ । ਸਰੀਰ ਦੇ ਨਾਲ ਹੀ ਸੜ ਜਾਣਾ ਹੈ । ਮੈਨੂੰ ਤਾਂ ਅਜਿਹਾ ਧਾਗਾ ਪਾਓ ਜੋ ਨਾ ਟੁਟੇ, ਨਾ ਮੈਲਾ ਹੋਵੇ ਅਤੇ ਨਾ ਹੀ ਸੜੇ । ਜਿਹੜਾ ਹਰ ਵੇਲੇ ਮੇਰੇ ਨਾਲ ਨਿਭੇ । ਜਿਹੜਾ ਮੈਨੂੰ ਭੈੜੇ ਕੰਮਾਂ ਤੋਂ ਰੋਕੇ ਅਤੇ ਨੇਕ ਕੰਮ ਕਰਨ ਲਈ ਪ੍ਰੇਰਨਾ ਦੇਵੇ । ਅਗਲੇ ਜਹਾਨ ਭੀ ਨਾਲ ਜਾਵੇ ਤੇ ਸਹਾਇਤਾ ਕਰੇ, ਅਜਿਹਾ ਕੋਈ ਜਨੇਊ ਹੈ ਤਾਂ ਪਾਓ । ਇਹ ਧਾਗਾ ਜਿਹਾ ਕਿਸ ਕੰਮ ?"

ਗੁਰੂ ਪਾਤਸ਼ਾਹ ਦੇ ਸਪਸ਼ਟ ਬਚਨ ਸਭ ਦੀ ਸਮਝ ਵਿਚ ਆ ਗਏ, ਪਰ ਸਭ ਹੈਰਾਨ ਸਨ, ਅੱਜ ਤਕ ਇਹੋ ਜਿਹੀ ਗੱਲ ਕਿਸੇ ਨੇ ਭੀ ਨਹੀਂ ਸੀ ਕੀਤੀ, ਜਿਹੜੀ ਕਿ ਦਸਾਂ ਵਰ੍ਹਿਆਂ ਦੇ ਗੁਰੂ ਨਾਨਕ ਪਾਤਸ਼ਾਹ ਨੇ ਕਰ ਵਿਖਾਈ । ਦਸਾਂ ਵਰ੍ਹਿਆਂ ਦੀ ਉਮਰ ਵਿਚ ਹੀ ਗੁਰੂ ਨਾਨਕ ਪਾਤਸ਼ਾਹ ਨੇ ਹਿੰਦੂਆਂ ਦੇ ਕਰਮ ਕਾਂਡ ਤੇ ਇਹ ਵੱਡੀ ਕਰਾਰੀ ਚੋਟ ਲਗਾਈ ਜਿਸ ਅਗੇ ਪੰਡਿਤ ਜੀ ਤੇ ਹੋਰ ਸਭ ਨੂੰ ਝੁਕਣਾ ਪਿਆ । ਗੁਰੂ ਪਾਤਸ਼ਾਹ ਨੇ ਬਚਪਨ ਵਿਚ ਹੀ ਦੱਸ ਦਿਤਾ ਸੀ ਕਿ ਮੈਂ ਹਿੰਦੂ ਨਹੀਂ ਮੇਰਾ ਧਰਮ ਹੋਰ ਹੈ ।

—o—

# ਸੱਚੀ ਭਗਤੀ

ਗੁਰੂ ਨਾਨਕ ਸਾਹਿਬ ਜੀ ਨੇ ਘਰ ਦੇ ਸੁਖ ਆਰਾਮ ਤਿਆਗ ਕੇ ਸੰਸਾਰ ਦੇ ਭਲੇ ਲਈ ਪ੍ਰਚਾਰ ਦੌਰੇ ਸ਼ੁਰੂ ਕੀਤੇ। ਸਭ ਤੋਂ ਪਹਿਲਾਂ ਨਾਹਰਾ ਲਾਇਆ "ਨਾ ਕੋਈ ਹਿੰਦੂ ਨਾ ਮੁਸਲਮਾਨ।" ਗੁਰੂ ਜੀ ਨੇ ਸਮਝਾਇਆ ਕਿ ਹਿੰਦੂ ਮੁਸਲਮਾਨ ਵਾਲੇ ਵਿਤਕਰੇ ਛੱਡ ਦਿਉ। ਪਰਮਾਤਮਾ ਨੂੰ ਸਾਰੀ ਲੋਕਾਈ ਵਿਚ ਦੇਖੋ। ਇਕ ਵਾਹਿਗੁਰੂ ਨੂੰ ਹੀ ਯਾਦ ਕਰੋ ਜੋ ਸਭ ਅੰਦਰ ਵਸ ਰਿਹਾ ਹੈ।

ਸੁਲਤਾਨਪੁਰ ਦੇ ਨਵਾਬ ਦੌਲਤ ਖਾਨ ਤੇ ਕਾਜ਼ੀ ਨੇ ਗੁਰੂ ਜੀ ਦੀ ਇਹ ਗੱਲ ਸੁਣੀ ਤਾਂ ਕਹਿਣ ਲੱਗੇ, "ਗੁਰੂ ਜੀ, ਜੇ ਤੁਹਾਨੂੰ ਹਿੰਦੂਆਂ ਤੇ ਮੁਸਲਮਾਨਾਂ ਅੰਦਰ ਇਕ ਰੱਬ ਦਿਸਦਾ ਹੈ ਤਾਂ ਆਉ ਸਾਡੇ ਨਾਲ ਰਲ ਕੇ ਨਮਾਜ਼ ਪੜ੍ਹੋ।" ਸਤਿਗੁਰੂ ਜੀ ਨਵਾਬ ਤੇ ਕਾਜ਼ੀ ਨਾਲ ਤੁਰ ਪਏ।

ਮਸਜਿਦ ਵਿਚ ਸਾਰੇ ਮੁਸਲਮਾਨ ਇਕੱਠੇ ਹੋਏ। ਸਭ ਦੇ ਅੱਗੇ ਖਲੋ ਕੇ ਕਾਜ਼ੀ ਨੇ ਨਮਾਜ਼ ਪੜ੍ਹਣੀ ਸ਼ੁਰੂ ਕੀਤੀ। ਗੁਰੂ ਜੀ ਭੀ ਉਸ ਦੇ ਕੋਲ ਖੜੇ ਹੋ ਗਏ। ਸਤਿਗੁਰੂ ਜੀ ਨੇ ਕਾਜ਼ੀ ਵਲ ਤੱਕਿਆ, ਤੱਕ ਕੇ ਹੱਸ ਪਏ। ਉਹਨਾਂ ਨੂੰ ਸਾਫ਼ ਦਿੱਸ ਰਿਹਾ ਸੀ ਕਿ ਕਾਜ਼ੀ ਦਾ ਮਨ ਉਥੇ ਹਾਜ਼ਰ ਨਹੀਂ।

ਮੁਸਲਮਾਨੀ ਰਾਜ ਤੇ ਉਹਨਾਂ ਦਾ ਹੀ ਧਰਮ ਅਸਥਾਨ। ਸੁਲਤਾਨਪੁਰ ਦਾ ਸਭ ਤੋਂ ਵੱਡਾ ਹਾਕਮ ਉਥੇ ਹਾਜ਼ਰ ਸੀ। ਵੱਡਾ ਕਾਜ਼ੀ ਵੀ ਸੈਂਕੜੇ ਮੁਸਲਮਾਨਾਂ ਸਮੇਤ ਨਮਾਜ਼ ਵਿਚ ਸ਼ਾਮਲ ਸੀ। ਇਹ ਗੁਰੂ ਜੀ ਵਰਗੇ ਦਲੇਰ ਤੇ ਨਿਰਭੈ ਸੂਰਮੇ ਦਾ ਹੀ ਕੰਮ ਸੀ ਕਿ ਨਮਾਜ਼ ਪੜ੍ਹਦੇ ਕਾਜ਼ੀ ਪਾਸ ਖਲੋ ਕੇ ਉਸ ਦਾ ਹਾਸਾ ਉਡਾਉਣਾ। ਗੁਰੂ ਜੀ ਤਾਂ ਸੱਚ ਨੂੰ ਸੱਚ ਕਹਿਣਾ ਜਾਣਦੇ ਸਨ। ਖਰੀ ਖਰੀ ਗੱਲ ਕਹਿ ਦੇਣ ਤੋਂ ਉਹ ਡਰਦੇ ਨਹੀਂ ਸਨ। ਡਰ ਉਹਨਾਂ ਦੇ ਜੀਵਨ ਵਿਚ ਹੈ ਹੀ ਨਹੀਂ ਸੀ।

ਕਾਜ਼ੀ ਕਿਵੇਂ ਸਹਾਰ ਸਕਦਾ ਸੀ ਕਿ ਕੋਈ ਉਸ ਦਾ ਹਾਸਾ ਉਡਾਏ। ਉਸ ਨੇ ਨਮਾਜ਼ ਖਤਮ ਹੋਣ ਤੇ ਨਵਾਬ ਅਗੇ ਸ਼ਕਾਇਤ ਕੀਤੀ।

ਕਾਜ਼ੀ : ਨਵਾਬ ਸਾਹਿਬ! ਮੈਂ ਨਮਾਜ਼ ਪੜ੍ਹ ਰਿਹਾ ਸੀ, ਇਹ ਹੱਸ ਕਿਉਂ ਰਹੇ ਸਨ।

ਨਵਾਬ : (ਗੁਰੂ ਜੀ ਵਲ) ਤੁਸੀਂ ਨਮਾਜ਼ ਕਿਉਂ ਨਹੀਂ ਪੜ੍ਹੀ ?

ਗੁਰੂ ਜੀ : ਮੈਂ ਨਮਾਜ਼ ਕਿਹਦੇ ਨਾਲ ਪੜ੍ਹਦਾ।

(ਸਾਰੇ ਘੁਸਰ ਮੁਸਰ ਕਰਨ ਲੱਗ ਪੈਂਦੇ ਹਨ)

ਕਾਜ਼ੀ : ਕੀ ਮੈਂ ਨਮਾਜ਼ ਨਹੀਂ ਸੀ ਪੜ੍ਹ ਰਿਹਾ ?

ਗੁਰੂ ਜੀ : ਕਾਜ਼ੀ ਜੀ, ਨਮਾਜ਼ ਪੜ੍ਹਨ ਸਮੇਂ ਤਾਂ ਆਪ ਘਰ ਗਏ ਹੋਏ ਸਾਓ।

ਕਾਜ਼ੀ : ਹੈਂ ? ਮੈਂ ਤਾਂ ਇਥੇ ਸੀ।

ਗੁਰੂ ਜੀ (ਹੱਸਕੇ) : ਤੁਸੀਂ ਮਨ ਹੀ ਮਨ ਸੋਚ ਰਹੇ ਸੀ ਕਿਧਰੇ ਨਵਾਂ ਜੰਮਿਆ ਵਛੇਰਾ



ਵਿਹੜੇ ਵਿਚ ਖੂਹੀ ਵਿਚ ਨਾ ਜਾ ਡਿੱਗੇ।

(ਕਾਜ਼ੀ ਸ਼ਰਮਿੰਦਾ ਹੋ ਮੂੰਹ ਨੀਂਵਾਂ ਕਰ ਲੈਂਦਾ ਹੈ)

ਨਵਾਬ : ਚਲੋ ਜੇ ਕਾਜ਼ੀ ਦਾ ਦਿਲ ਘਰ ਸੀ ਤਾਂ ਮੇਰੇ ਨਾਲ ਨਮਾਜ਼ ਪੜ੍ਹ ਲੈਂਦੇ।

ਗੁਰੂ ਜੀ : ਆਪ ਦਾ ਮਨ ਤਾਂ ਕਾਬਲ ਵਿਚ ਘੋੜੇ ਖਰੀਦਣ ਤੇ ਲੱਗਾ ਹੋਇਆ ਸੀ।

ਇਹ ਗੱਲ ਸਭ ਦੀ ਸਮਝ ਵਿਚ ਆ ਗਈ। ਸੱਚੀ ਭਗਤੀ ਤਾਂ ਹੀ ਸਮਝੀ ਜਾ ਸਕਦੀ ਹੈ ਜੇ ਮਨ ਰੱਬ ਨਾਲ ਜੁੜਿਆ ਰਹੇ।

# ਹੱਕ ਦੀ ਕਮਾਈ

ਗੁਰੂ ਦਾ ਸਿੱਖ ਮਿਹਨਤ ਕਰਕੇ ਰੋਟੀ ਕਮਾਉਂਦਾ ਹੈ। ਸਿੱਖ ਕਦੀ ਕਿਸੇ ਕੋਲੋਂ ਭੀਖ ਨਹੀਂ ਮੰਗਦਾ। ਉਹ ਕਿਸੇ ਤੇ ਜ਼ੁਲਮ ਨਹੀਂ ਕਰਦਾ। ਜ਼ੁਲਮ ਦੀ ਕਮਾਈ ਨਹੀਂ ਖਾਂਦਾ। ਗੁਰਸਿੱਖ ਧਰਮ ਦੀ ਕਿਰਤ ਕਰਦਾ ਹੈ। ਆਪਣੀ ਹੱਕ ਦੀ ਕਮਾਈ ਵਿਚੋਂ ਦੂਜਿਆਂ ਦੀ ਮਦਦ ਕਰਦਾ ਹੈ।

ਐਮਨਾਬਾਦ ਵਿਖੇ ਐਸਾ ਹੀ ਇਕ ਸਿੱਖ ਭਾਈ ਲਾਲੋ ਸੀ, ਜੋ ਮਿਹਨਤ ਕਰਕੇ ਆਪਣੀ ਰੋਟੀ ਕਮਾਉਂਦਾ ਸੀ। ਭਾਈ ਲਾਲੋ ਤਰਖਾਣ ਸੀ। ਭਾਵੇਂ ਆਪ ਬਹੁਤ ਗਰੀਬ ਸੀ, ਪਰ ਫਿਰ ਵੀ ਆਪਣੇ ਕੋਲੋਂ ਲੋੜਵੰਦਾਂ ਨੂੰ ਰੋਟੀ ਖੁਆਉਂਦਾ ਸੀ। ਲੋਕ ਉਸ ਨੂੰ ਨੀਚ ਜਾਤ ਦਾ ਕਹਿੰਦੇ ਸਨ। ਪਰ ਗੁਰੂ ਨਾਨਕ ਪਾਤਸ਼ਾਹ ਉਸ ਨਾਲ ਪਿਆਰ ਕਰਦੇ ਸਨ। ਉਸਦੇ ਘਰ ਜਾ ਕੇ ਰਹਿੰਦੇ ਸਨ। ਬ੍ਰਾਹਮਣ, ਖਤਰੀ ਤੇ ਆਪਣੇ ਆਪ ਨੂੰ ਉਚ-ਜਾਤੀਏ ਸਮਝਣ ਵਾਲੇ ਇਸ ਗੱਲ ਤੋਂ ਸੜਦੇ ਸਨ। ਉਹ ਗੁਰੂ ਜੀ ਵਿਰੁਧ ਪ੍ਰਚਾਰ ਕਰਦੇ ਰਹਿੰਦੇ ਸਨ। ਐਮਨਾਬਾਦ ਦੇ ਹਾਕਮ ਦਾ ਇਕ ਅਹਿਲਕਾਰ ਮਲਕ ਭਾਗੋ ਸੀ। ਉਹ ਬੜਾ ਰਿਸ਼ਵਤ ਖੋਰ ਸੀ। ਗਰੀਬ ਲੋਕ ਮਲਕ ਭਾਗੋ ਕੋਲੋਂ ਬਹੁਤ ਦੁਖੀ ਸਨ, ਪਰ ਉਹ ਆਪਣੇ ਆਪ ਨੂੰ ਉੱਚੀ ਕੁਲ ਦਾ ਸਮਝਦਾ ਸੀ। ਮਲਕ ਭਾਗੋ ਹਰ ਸਾਲ ਬਨਾਵਟੀ ਸੰਤਾਂ-ਸਾਧਾਂ ਨੂੰ ਭੋਜਨ ਕਰਵਾ ਕੇ ਧਰਮੀ ਅਖਵਾ ਲੈਂਦਾ ਸੀ। ਇਸ ਵਾਰ ਵੀ ਉਸ ਨੇ ਬੜੇ ਸੋਹਣੇ ਸੋਹਣੇ ਖਾਣੇ ਤਿਆਰ ਕਰਵਾਏ। ਸੰਤਾਂ-ਸਾਧਾਂ ਨੂੰ ਉਸ ਨੇ ਬੁਲਾਇਆ। ਸੰਤ-ਸਾਧ ਆਏ ਤੇ ਉਸ ਦੇ ਤਿਆਰ ਕੀਤੇ ਖਾਣੇ ਖਾਧੇ ਤੇ ਉਸ ਨੂੰ ਵੱਡਾ ਧਰਮੀ ਤੇ ਨੇਕ ਮਨੁਖ ਕਿਹਾ। ਗੁਰੂ ਨਾਨਕ ਸਾਹਿਬ ਉਸ ਸਮੇਂ ਭਾਈ ਲਾਲੋ ਦੇ ਘਰ ਠਹਿਰੇ ਹੋਏ ਸਨ। ਮਲਕ ਭਾਗੋ ਨੇ ਗੁਰੂ ਸਾਹਿਬ ਨੂੰ ਵੀ ਸੱਦਾ ਭੇਜਿਆ, ਪਰ ਗੁਰੂ ਜੀ ਨਾ ਆਏ। ਮਲਕ ਭਾਗੋ ਨੇ ਇਸ ਵਿਚ ਆਪਣੀ ਹੇਠੀ ਸਮਝੀ। ਬ੍ਰਾਹਮਣਾਂ, ਖੱਤਰੀਆਂ ਨੇ ਉਸ ਨੂੰ ਹੋਰ ਭੜਕਾਇਆ। ਗੁਸੇ ਵਿਚ ਭਰੇ ਪੀਤੇ ਨੇ ਫਿਰ ਆਦਮੀ ਭੇਜਿਆ। ਗੁਰੂ ਜੀ ਭਾਈ ਮਰਦਾਨਾ ਜੀ ਦੇ ਨਾਲ ਆ ਗਏ, ਪਰ ਭੋਜਨ ਕਰਨ ਤੋਂ ਇਨਕਾਰ ਕਰ ਦਿੱਤਾ। ਮਲਕ ਭਾਗੋ ਨੇ ਪਛਿਆ "ਤੁਸੀਂ ਮੇਰੇ ਬ੍ਰਹਮ ਭੋਜ ਵਿਚ ਸ਼ਾਮਲ ਕਿਉਂ ਨਹੀਂ ਹੋਏ ? ਖਤਰੀ ਹੋ ਕੇ ਸ਼ੂਦਰ ਲਾਲੋ ਦੇ ਘਰੋਂ ਰੋਟੀ ਕਿਉਂ ਖਾਂਦੇ ਹੋ ? ਸ਼ੂਦਰਾਂ ਕੋਲ ਜਾਣ ਨਾਲ ਸਾਡਾ ਧਰਮ ਭਰਿਸ਼ਟ ਹੋ ਜਾਂਦਾ ਹੈ।

ਗੁਰੂ ਜੀ ਨੇ ਉੱਤਰ ਦਿੱਤਾ, "ਭਾਈ ਲਾਲੋ ਸੂਦਰ ਨਹੀਂ ਮੇਰਾ ਪਿਆਰਾ ਸਿੱਖ ਹੈ। ਉਹ ਮਿਹਨਤ ਕਰਕੇ ਰੋਟੀ ਕਮਾਉਂਦਾ ਹੈ। ਧਰਮ ਦੀ ਕਿਰਤ ਕਰਦਾ ਹੈ। ਉਸ ਗਰੀਬ ਦੀ ਰੋਟੀ ਭਾਵੇਂ ਕੋਧਰੇ* ਦੀ ਹੈ ਪਰ ਫਿਰ ਵੀ ਉਹ ਦੁਧ ਵਾਂਗ ਅੰਮ੍ਰਿਤ ਸਮਾਨ ਹੈ। ਤੇਰੀ ਕਮਾਈ ਧਰਮ ਦੀ ਨਹੀਂ। ਤੂੰ ਲੋਕਾਂ ਤੇ ਜ਼ੁਲਮ ਕਰਦਾ ਹੈਂ। ਰਿਸ਼ਵਤ ਲੈ ਕੇ ਗਰੀਬਾਂ ਦਾ ਖੂਨ ਚੂਸਦਾ ਹੈਂ। ਤੇਰੀਆਂ ਪੂੜੀਆਂ ਗਰੀਬਾਂ ਦੇ ਖੂਨ ਨਾਲ ਬਣੀਆਂ ਹਨ। ਇਸ ਲਈ ਮੈਨੂੰ ਤੇਰੇ ਭੋਜਨ ਨਾਲੋਂ ਭਾਈ ਲਾਲੋ ਦੀ ਸੁੱਕੀ ਰੋਟੀ ਵਧੇਰੇ ਸੁਆਦ ਲੱਗਦੀ ਹੈ। ਮੈਂ ਤੇਰੀਆਂ ਖੂਨ ਭਰੀਆਂ ਪੂੜੀਆਂ ਨਹੀਂ ਖਾ ਸਕਦਾ।" ਭਰੀ ਸਭਾ ਵਿਚ ਇਹ ਗੁਰੂ ਜੀ ਦਾ ਵੱਡੀ ਦਲੇਰੀ ਵਾਲਾ ਉੱਤਰ ਸੀ।

ਮਲਕ ਭਾਗੋ ਨੇ ਜਦੋਂ ਗੁਰੂ ਜੀ ਪਾਸੋਂ ਸੱਚੀਆਂ ਗੱਲਾਂ ਸੁਣੀਆਂ ਤਾਂ ਬੜਾ ਸ਼ਰਮਿੰਦਾ ਹੋਇਆ। ਉਸ ਦੇ ਕੀਤੇ ਗੁਨਾਹ ਉਸ ਦੀਆਂ ਅੱਖਾਂ ਸਾਹਮਣੇ ਆ ਗਏ। ਉਸ ਦਾ ਉੱਚੀ ਜ਼ਾਤ ਦਾ ਘਮੰਡ ਵੀ ਜਾਂਦਾ ਰਿਹਾ।

ਗੁਰੂ ਜੀ ਨੇ ਸਮਝਾਇਆ ਕਿ ਕੋਈ ਮਨੁਖ ਜਨਮ ਕਰਕੇ ਨੀਵਾਂ ਨਹੀਂ ਹੋ ਸਕਦਾ। ਨੀਵਾਂ ਉਹ ਹੈ ਜੋ ਨੀਵੇਂ ਕੰਮ ਕਰੇ। ਗਰੀਬਾਂ ਦਾ ਖੂਨ ਚੂਸ ਕੇ ਕਮਾਈ ਹੋਈ ਦੌਲਤ ਨਾਲ, ਅਤੇ ਬ੍ਰਹਮ ਭੋਜ ਕਰਨ ਨਾਲ, ਪ੍ਰਮਾਤਮਾ ਖੁਸ਼ ਨਹੀਂ ਹੋ ਸਕਦਾ। ਰਿਸ਼ਵਤ ਵਾਲੀ ਕਮਾਈ, ਪੁੰਨ ਕਰਨ ਨਾਲ, ਹੱਕ ਦੀ ਕਮਾਈ ਨਹੀਂ ਬਣ ਜਾਂਦੀ। ਸੱਚੀ ਕਮਾਈ ਉਹ ਹੈ ਜੋ ਮਿਹਨਤ ਨਾਲ ਕਮਾਈ ਜਾਵੇ। ਜਿਸ ਕਮਾਈ ਵਾਸਤੇ ਕਿਸੇ ਨਾਲ ਧੱਕਾ ਨਾ ਕੀਤਾ ਗਿਆ ਹੋਵੇ।

—o—

# ਹਰਿਦੁਆਰ

ਹਰਿਦੁਆਰ ਨੂੰ ਹਿੰਦੂ ਆਪਣਾ ਵੱਡਾ ਤੀਰਥ ਮੰਨਦੇ ਹਨ। ਇਹ ਗੰਗਾ ਨਦੀ ਦੇ ਕੰਢੇ ਤੇ ਹੈ। ਇਥੇ ਵੱਡੇ ਵੱਡੇ ਮੇਲੇ ਵੀ ਲਗਦੇ ਹਨ। ਜਦੋਂ ਗੁਰੂ ਨਾਨਕ ਸਾਹਿਬ ਜੀ ਇਥੇ ਪੁਜੇ ਤਾਂ ਵਿਸਾਖੀ ਦਾ ਮੇਲਾ ਲੱਗਾ ਹੋਇਆ ਸੀ। ਲੋਕੀਂ ਗੰਗਾ ਵਿਚ ਇਸ਼ਨਾਨ ਕਰ ਰਹੇ ਸਨ। ਬਹੁਤ ਸਾਰੇ ਲੋਕ ਦਰਿਆ ਵਿਚ ਖੜੇ ਸਨ। ਉਹ ਚੜ੍ਹਦੇ (ਪੂਰਬ) ਪਾਸੇ ਸੂਰਜ ਵਲ ਪਾਣੀ ਦੇ ਬੁਕ ਭਰ-ਭਰ ਕੇ ਸੁਟ ਰਹੇ ਸਨ। ਲੋਕ ਸਮਝਦੇ ਸਨ ਕਿ ਇਸ ਤਰ੍ਹਾਂ ਸੁਟਿਆ ਹੋਇਆ ਪਾਣੀ ਉਹਨਾਂ ਦੇ ਮਰ ਚੁਕੇ ਵਡੇ ਵਡੇਰਿਆਂ ਨੂੰ ਪਿਤਰ ਲੋਕ 'ਚ ਪਹੁੰਚ ਰਿਹਾ ਹੈ।

ਗੁਰੂ ਜੀ ਵੀ ਗੰਗਾ ਵਿਚ ਖੜੇ ਹੋ ਗਏ। ਲਹਿੰਦੇ ਪਾਸੇ (ਪੱਛਮ ਵਲ) ਪਾਣੀ ਦੇ ਬੁੱਕ ਸੁੱਟਣ ਲੱਗ ਪਏ। ਲੋਕਾਂ ਵਾਸਤੇ ਇਹ ਇਕ ਨਵੀਂ ਤੇ ਅਨੋਖੀ ਗੱਲ ਸੀ। ਪਹਿਲੋਂ ਕਿਸੇ ਨੇ ਕਦੀ ਕਿਸੇ ਨੂੰ ਇਸ ਤਰ੍ਹਾਂ ਕਰਦਾ ਨਹੀਂ ਸੀ ਵੇਖਿਆ। ਲੋਕ ਗੁਰੂ ਜੀ ਦੇ ਦੁਆਲੇ ਆ ਇਕੱਠੇ ਹੋਏ। ਉਹਨਾਂ ਨੇ ਗੁਰੂ ਜੀ ਨੂੰ ਕਿਹਾ, "ਤੁਸੀਂ ਇਹ ਕੀ ਕਰਦੇ ਹੋ? ਤੁਸੀਂ ਲਹਿੰਦੇ ਵਲ ਪਾਣੀ ਕਿਉਂ ਸੁਟਦੇ ਹੋ? ਗੁਰੂ ਜੀ ਨੇ ਉਹਨਾਂ ਦੀ ਗੱਲ ਅਣਸੁਣੀ ਕਰ ਦਿੱਤੀ ਤੇ ਦਬਾ ਦਬ ਲਹਿੰਦੇ ਪਾਸੇ ਪਾਣੀ ਸੁੱਟੀ ਗਏ। ਇਸ ਤਰ੍ਹਾਂ ਲੋਕਾਂ ਦਾ ਇਕੱਠ ਵਧਦਾ ਗਿਆ ਤੇ ਵਡੀ ਭੀੜ ਬਣ ਗਈ।

* ਧਰਾ :ਕੋ ਬਾਥੂ ਜਿਹਾ ਇਕ ਘਾਹ ਜਿਸ ਦਾ ਦਾਣਾ ਗਰੀਬ ਲੋਕ ਰਿੰਨ੍ਹ ਕੇ ਜਾਂ ਉਸਦਾ ਆਟਾ ਬਣਾ ਕੇ ਰੋਟੀ ਖਾਂਦੇ ਹਨ।



ਇਕ ਆਦਮੀ ਨੇ ਅਗਾਂਹ ਹੋ ਕੇ ਗੁਰੂ ਜੀ ਦੀ ਬਾਂਹ ਫੜ ਲਈ ਤੇ ਕਿਹਾ, "ਤੁਸੀਂ ਪਾਣੀ ਕਿਧਰ ਸੁੱਟ ਰਹੇ ਹੋ?" ਗੁਰੂ ਜੀ ਨੇ ਸਾਰਿਆਂ ਵਲ ਵੇਖਿਆ ਤੇ ਪੁਛਿਆ, "ਤੁਸੀਂ ਸਾਰੇ ਕਿਧਰ ਸੁਟ ਰਹੇ ਹੋ?" ਲੋਕ ਕਹਿਣ ਲੱਗੇ, "ਅਸੀਂ ਤਾਂ ਚੜ੍ਹਦੇ ਵਲ (ਸੂਰਜ ਵਲ) ਮੂੰਹ ਕਰਕੇ ਆਪਣੇ ਮਰ ਚੁੱਕੇ ਵੱਡੇ ਵਡੇਰਿਆਂ ਨੂੰ ਪਾਣੀ ਦੇ ਰਹੇ ਹਾਂ।" ਗੁਰੂ ਜੀ ਨੇ ਪੁਛਿਆ, "ਉਹ ਵਡੇ ਵਡੇਰੇ ਕਿੱਥੇ ਹਨ ਤੇ ਇਥੋਂ ਕਿੰਨੀ ਦੂਰ ਹਨ?" ਲੋਕਾਂ ਨੇ ਜਵਾਬ ਦਿੱਤਾ, "ਬੜੀ ਦੂਰ! ਲੱਖਾਂ ਕਰੋੜਾਂ ਕੋਹ* ਦੂਰ।" ਹੁਣ ਗੁਰੂ ਜੀ ਨੇ ਲੋਕਾਂ ਨੂੰ ਦਸਿਆ ਕਿ "ਮੇਰੀ ਖੇਤੀ ਤਲਵੰਡੀ ਵਿਚ ਸੁੱਕ ਰਹੀ ਹੈ ਉਹ ਥਾਂ ਇਥੋਂ ਕੇਵਲ ਸਾਢੇ ਤਿੰਨ ਸੌ ਮੀਲ ਦੀ ਵਿੱਥ ਤੇ ਹੈ। ਮੀਂਹ ਜੂ ਨਹੀਂ ਪਿਆ, ਮੈਂ ਉਸ ਨੂੰ ਪਾਣੀ ਦੇ ਰਿਹਾ ਹਾਂ" ਇਹ ਕਹਿਕੇ ਉਹ ਫੇਰ ਲਹਿੰਦੇ ਵਲ ਪਾਣੀ ਸੁੱਟਣ ਲੱਗ ਪਏ।

ਲੋਕੀਂ ਖਿੜ ਖਿੜ ਕਰਕੇ ਹੱਸੇ ਤੇ ਕਹਿਣ ਲੱਗੇ, ਤੁਹਾਡੀ ਖੇਤੀ ਤਲਵੰਡੀ ਵਿਚ ਹੈ। ਇਥੋਂ ਸੁਟਿਆ ਪਾਣੀ ਐਡੀ ਦੂਰ ਕਿਸ ਤਰ੍ਹਾਂ ਅਪੜੇਗਾ? ਪਾਣੀ ਤਾਂ ਇਥੇ ਹੀ ਡਿੱਗ ਰਿਹਾ ਹੈ?"

ਗੁਰੂ ਜੀ ਨੇ ਉੱਤਰ ਦਿੱਤਾ, ਜਿਵੇਂ ਤੁਹਾਡਾ ਸੁੱਟਿਆ ਪਾਣੀ ਤੁਹਾਡੇ ਵਡੇ ਵਡੇਰਿਆਂ ਨੂੰ ਅਪੜੇਗਾ। ਜੇ ਮੇਰਾ ਸੁੱਟਿਆ ਪਾਣੀ ਇਸੇ ਧਰਤੀ ਤੇ ਸਾਢੇ ਤਿੰਨ ਸੌ ਮੀਲ ਦੀ ਵਿੱਥ ਤੇ ਨਹੀਂ ਪਹੁੰਚ ਸਕਦਾ ਤਾਂ ਤੁਹਾਡਾ ਸੁਟਿਆ ਪਾਣੀ ਲੱਖਾਂ ਕਰੋੜਾਂ ਕੋਹਾਂ ਤੇ ਸੂਰਜ ਤੋਂ ਅੱਗੇ ਪਿਤਰ ਲੋਕ ਨੂੰ ਕਿਵੇਂ ਪਹੁੰਚ ਸਕੇਗਾ?

ਹੁਣ ਲੋਕੀਂ ਚੁਪ ਸਨ। ਉਹਨਾਂ ਨੂੰ ਆਪਣੀ ਗਲਤੀ ਦੀ ਸਮਝ ਆ ਗਈ ਸੀ। ਉਹ ਸਮਝ ਚੁਕੇ ਸਨ ਕਿ ਸਾਡਾ ਵਿਸ਼ਵਾਸ ਝੂਠਾ ਹੈ। ਮਰੇ ਹੋਏ ਵਡੇ ਵਡੇਰਿਆਂ ਨੂੰ ਪਾਣੀ ਦੇਣ ਵਾਲੀ ਗੱਲ ਝੂਠੀ ਹੈ। ਸਾਰੇ ਗੁਰੂ ਜੀ ਦੇ ਚਰਨੀਂ ਡਿੱਗੇ। ਗੁਰੂ ਜੀ ਨੇ ਸਭ ਨੂੰ ਸੱਚੇ ਧਰਮ ਦਾ ਰਾਹ ਦਸਿਆ ਕਿ ਇਕ ਪ੍ਰਮਾਤਮਾ ਦਾ ਸਿਮਰਨ ਕਰੋ, ਨੇਕ ਕੰਮ ਕਰੋ। ਲੋਕਾਂ ਨੇ ਮਹਿਸੂਸ ਕੀਤਾ ਕਿ ਬ੍ਰਾਹਮਣਾਂ ਨੇ ਐਵੇਂ ਹੀ ਗਲਤ ਭੁਲੇਖੇ ਪਾ ਕੇ ਸਾਨੂੰ ਕੁਰਾਹੇ ਪਾ ਦਿੱਤਾ ਸੀ। ਅਸਲ ਵਿਚ ਇਸ ਬਹਾਨੇ ਉਹ ਸਾਡੇ ਤੋਂ ਦਾਨ ਪੁੰਨ ਲੈ ਕੇ ਆਪਣਾ ਉਲੂ ਸਿੱਧਾ ਕਰਦੇ ਤੇ ਵਿਹਲੀਆਂ ਬੈਠ ਕੇ ਖਾਂਦੇ ਹਨ।

—o—

* ਇਕ ਕੋਹ = ਲਗਪਗ ਚਾਰ ਕਿਲੋਮੀਟਰ।

# ਸੱਚੀ ਆਰਤੀ

ਲੋਕਾਂ ਨੂੰ ਸੱਚੇ ਧਰਮ ਦਾ ਉਪਦੇਸ਼ ਦੇਂਦੇ ਹੋਏ ਗੁਰੂ ਨਾਨਕ ਸਾਹਿਬ ਜਗਨ ਨਾਥ ਪੁਰੀ ਪਹੁੰਚੇ । ਇਥੇ ਹਿੰਦੂਆਂ ਦਾ ਵੱਡਾ ਤੀਰਥ ਹੈ । ਇਕ ਮੰਦਰ ਦੇ ਅੰਦਰ ਜਗਨ ਨਾਥ ਦੀ ਮੂਰਤੀ ਹੈ ਜਿਸ ਦੀ ਪੂਜਾ ਹੁੰਦੀ ਹੈ ।

ਗੁਰੂ ਜੀ ਮੰਦਰ ਤੋਂ ਕੁਝ ਵਿੱਥ ਤੇ ਜਾ ਕੇ ਬਹਿ ਗਏ । ਭਾਈ ਮਰਦਾਨਾ ਰਬਾਬ ਵਜਾਉਣ ਲੱਗਾ । ਗੁਰੂ ਜੀ ਸ਼ਬਦ ਕੀਰਤਨ ਕਰਨ ਲੱਗੇ । ਸ਼ਾਮ ਪੈ ਗਈ । ਬ੍ਰਾਹਮਣਾਂ ਤੇ ਪੁਜਾਰੀਆਂ ਨੇ ਗੁਰੂ ਜੀ ਨੂੰ ਕਿਹਾ,"ਜਗਨ ਨਾਥ ਦੀ ਆਰਤੀ ਹਣ ਲੱਗੀ ਹੈ, ਚਲੋ ਤੁਸੀਂ ਵੀ ਸ਼ਾਮਲ ਹੋਵੋ ।"

ਗੁਰੂ ਜੀ ਨੇ ਕਿਹਾ, "ਜਗਤ ਦੇ ਨਾਥ (ਪ੍ਰਮਾਤਮਾ) ਦੀ ਆਰਤੀ ਵਿਚ ਅਸੀਂ ਜ਼ਰੂਰ ਸ਼ਾਮਲ ਹੋਵਾਂਗੇ, ਚਲੋ ।"

ਗੁਰੂ ਜੀ ਜਗਨ ਨਾਥ ਦੇ ਮੰਦਰ ਪੁੱਜੇ । ਉਹ ਕੀ ਵੇਖਦੇ ਹਨ ਕਿ ਇਕ ਵੱਡੇ ਸਾਰੇ ਸੁਨਹਿਰੀ ਥਾਲ ਵਿਚ ਹੀਰੇ ਮੋਤੀ ਅਤੇ ਲਾਲ ਜੜੇ ਹੋਏ ਹਨ । ਇਸ ਵਿਚ ਇਕ ਵੱਡਾ ਸਾਰਾ ਚਹੁੰ ਵੱਟੀਆਂ ਵਾਲਾ ਦੀਵਾ ਜਗ ਰਿਹਾ ਹੈ । ਦੀਵੇ ਦੇ ਲਾਗੇ ਥਾਲ ਵਿਚ ਧੂਪ ਧੁਖ ਰਹੀ ਹੈ। ਇਕ ਦ ਸੇ ਚਾਂਦੀ ਦੇ ਥਾਲ ਵਿਚ ਸੰਦਲ ਬੂਰ ਪਿਆ ਹੈ । ਉਸ ਵਿਚ ਮੁਸ਼ਕ ਕਾਫੂਰ ਦੀ ਡਲੀ ਰੱਖੀ ਹੋਈ ਹੈ, ਜਿਸ ਨੂੰ ਅੱਗ ਲਾਈ ਹੋਈ ਹੈ । ਮੂਰਤੀ ਨੂੰ ਚੌਰ ਹੋ ਰਿਹਾ ਹੈ । ਢੋਲਕੀਆਂ, ਛੈਣੇ ਵੱਜ ਰਹ ਹਨ । ਮੂਰਤੀ ਦੀ ਆਰਤੀ ਹੋ ਰਹੀ ਹੈ । ਥਾਲ ਨੂੰ ਹੇਠਾਂ-ਉਪਰ ਸੱਜੇ-ਖੱਬੇ ਅਤੇ ਗੋਲ ਚੱਕਰ ਵਿਚ ਘੁਮਾਇਆ ਜਾ ਰਿਹਾ ਹੈ । ਨਾਲ ਨਾਲ ਬ੍ਰਾਹਮਣ ਤੇ ਹੋਰ ਲੋਕ ਭਜਨ ਗਾ ਰਹੇ ਹਨ ।

ਗੁਰੂ ਜੀ ਚੁਪ ਕੀਤੇ ਬਾਹਰ ਆ ਗਏ । ਜਦੋਂ ਲੋਕੀਂ ਆਰਤੀ ਕਰਕੇ ਬਾਹਰ ਆਏ ਤਾਂ ਉਹਨਾਂ ਨੇ ਗੁਰੂ ਜੀ ਨੂੰ ਪੁਛਿਆ, "ਤੁਸੀਂ ਆਰਤੀ ਵਿਚ ਸ਼ਾਮਲ ਨਹੀਂ ਹੋਏ ?" ਗੁਰੂ ਜੀ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ, "ਮੈਂ ਤਾਂ ਜਗਤ ਦੇ ਮਾਲਕ ਪ੍ਰਮਾਤਮਾ ਦੀ ਸੱਚੀ ਆਰਤੀ ਕਰਦਾ ਹਾਂ । ਤੁਸੀਂ ਆਪ ਉਸ ਸੱਚੀ ਆਰਤੀ ਵਿਚ ਸ਼ਾਮਲ ਨਹੀਂ ਹੋਏ ।"

ਇਕ ਬ੍ਰਾਹਮਣ ਨੇ ਪੁਛਿਆ, "ਤੁਸੀਂ ਇਥੇ ਬੈਠ ਕੇ ਕਿਹੜੀ ਆਰਤੀ ਕਰਦੇ ਰਹੇ ਹੋ ? ਆਰਤੀ ਤਾਂ ਮੰਦਰ ਦੇ ਅੰਦਰ ਹੋ ਰਹੀ ਸੀ ।"

ਗੁਰੂ ਜੀ ਨੇ ਦੱਸਿਆ, "ਉਹ ਆਰਤੀ ਝੂਠੀ ਸੀ । ਜਗਤ ਦੇ ਮਾਲਕ ਦੀ ਸੱਚੀ ਆਰਤੀ ਹਰ ਸਮੇਂ, ਹਰ ਜਗ੍ਹਾ ਹੋ ਰਹੀ ਹੈ । ਅਸੀਂ, ਇਨਸਾਨ ਦੀ ਆਪਣੇ ਹੱਥੀਂ ਘੜੀ ਹੋਈ ਕਿਸੇ ਮੂਰਤੀ ਦੀ ਆਰਤੀ ਨਹੀਂ ਕਰਦੇ । ਅਸੀਂ ਤਾਂ ਪ੍ਰਮਾਤਮਾ ਦੀ ਸੱਚੀ ਆਰਤੀ ਕਰਦੇ ਹਾਂ ।"

ਗੁਰੂ ਜੀ ਨੇ ਦੱਸਿਆ ਕਿ ਅਸਮਾਨ ਇਕ ਥਾਲ ਹੈ । ਸੂਰਜ ਅਤੇ ਚੰਦ ਉਸ ਥਾਲ ਵਿਚ ਮਾਨੋ ਦੀਵੇ ਹਨ । ਤਾਰੇ, ਮੋਤੀ ਹਨ । ਸੁਗੰਧੀ ਵਾਲੇ ਫੁੱਲ ਚੰਦਨ ਦੇ ਰੁਖ, ਧੂਪ ਹਨ । ਵਗ ਰਹੀ ਹਵਾ ਚੌਰ ਕਰ ਰਹੀ ਹੈ । ਵਾਹਿਗੁਰੂ ਇਹ ਆਰਤੀ ਹਰ ਸਮੇਂ ਆਪ ਵੇਖ ਰਿਹਾ ਹੈ ।



ਇਹ ਆਰਤੀ ਹਰ ਸਮੇਂ ਹੁੰਦੀ ਰਹਿੰਦੀ ਹੈ । ਤੁਸੀਂ ਵੀ ਸਾਰੇ ਐਸੀ ਸੱਚੀ ਆਰਤੀ ਵਿਚ ਸ਼ਾਮਲ ਹੋਵੋ । ਪ੍ਰਭੂ ਦੀ ਆਰਤੀ ਇਹਨਾਂ ਥਾਲਾਂ ਨਾਲ ਨਹੀਂ ਉਤਾਰੀ ਜਾ ਸਕਦੀ ਤੇ ਨਾ ਹੀ ਕੋਈ ਮਨੁੱਖ ਜਾਂ ਉਸ ਦੀ ਮੂਰਤੀ ਜਗਨ ਨਾਥ (ਪ੍ਰਭੂ) ਹੋ ਸਕਦੀ ਹੈ । ਇਉਂ ਲੋਕਾਂ ਨੂੰ ਸਮਝ ਆਈ ਕਿ ਇਹ ਜਗਨ ਨਾਥ ਤਾਂ ਇਕ ਮੂਰਤੀ ਹੈ ਜੋ ਮਨੁੱਖ ਨੇ ਆਪ ਬਣਾਈ ਹੈ । ਮੂਰਤੀ ਪੂਜਾ ਦਾ ਕੋਈ ਲਾਭ ਨਹੀਂ । ਸਾਨੂੰ ਜਗਤ ਦੇ ਸੱਚ ਮਾਲਕ ਵਾਹਿਗੁਰੂ ਦੀ ਬੰਦਗੀ ਕਰਨੀ ਚਾਹੀਦੀ ਹੈ ।

ਸਪੱਸ਼ਟ ਹੈ ਮੂਰਤੀ ਪੂਜਾ ਦਾ ਕੋਈ ਲਾਭ ਨਹੀਂ । ਮੂਰਤੀ ਮਨੁੱਖ ਦੇ ਆਪਣੇ ਹੱਥੀਂ ਬਣੀ ਹੋਈ ਹੈ । ਇਸ ਲਈ ਮੂਰਤੀ ਰੱਬ ਨਹੀਂ ਹੋ ਸਕਦੀ । ਮੂਰਤੀ ਸਾਨੂੰ ਕੁਝ ਨਹੀਂ ਦੇ ਸਕਦੀ । ਪੱਥਰ ਦੀਆਂ ਮੂਰਤੀਆਂ ਅੱਗੇ ਨੱਕ ਨਹੀਂ ਰਗੜਨੇ ਚਾਹੀਦੇ । ਮੂਰਤਾਂ ਅਤੇ ਫੋਟੋਆਂ ਦੀ ਵੀ ਸਿਖ ਧਰਮ ਵਿਚ ਮਨਾਹੀ ਹੈ । ਅੱਜ ਕਲ ਕਈ ਗੁਰਦੁਵਾਰਿਆਂ ਵਿਚ ਗੁਰੂ ਗਰੰਥ ਸਾਹਿਬ ਦੀ ਥਾਲਾਂ ਨਾਲ ਜਾਂ ਐਵੇਂ ਆਰਤੀ ਉਤਾਰੀ ਜਾਂਦੀ ਹੈ । ਫੁੱਲਾਂ ਦੀ ਵਰਖਾ ਕੀਤੀ ਜਾਂਦੀ ਹੈ । ਇਹ ਸਾਡੀ ਨਾਸਮਝੀ ਹੈ। ਸਾਨੂੰ ਗੁਰਬਾਣੀ ਨੂੰ ਸਮਝ ਕੇ ਪੜ੍ਹਨਾ ਚਾਹੀਦਾ ਹੈ । ਸਚਾਈ ਦਾ ਤਾਂ ਹੀ ਪਤਾ ਲੱਗ ਸਕੇਗਾ ।

—o—

# ਕਲਜੁਗ ਪੰਡੇ ਦੀ ਸੁਧਾਈ

ਜਗਨ ਨਾਥ ਪੁਰੀ ਵਿਖੇ ਇਕ 'ਕਲਿਜੁਗ' ਨਾਮੀ ਪੰਡਤ ਰਹਿੰਦਾ ਸੀ । ਇਹ ਪੰਡਤ ਅਨੇਕਾਂ ਪਖੰਡੀ, ਸਾਧਾਂ ਵਾਂਗ ਸਮਾਧੀ ਲਾ ਕੇ ਬੈਠ ਜਾਂਦਾ ਸੀ । ਬਹੁਤ ਸਾਰੇ ਸਰਧਾਲੂ ਉਸ ਦੇ ਆਲੇ-ਦੁਆਲੇ ਜੁੜ ਜਾਂਦੇ ਸਨ । ਉਸਨੇ ਆਪਣੇ ਸਾਹਮਣੇ ਇਕ ਗੜਵਾ ਰਖਿਆ ਹੋਇਆ ਸੀ । ਇਸ ਵਿਚ ਉਸ ਦੇ ਸ਼ਰਧਾਲੂ ਮਾਇਆ ਪਾਉਂਦੇ ਸਨ । ਇਹ ਪੰਡਾ ਕਦੇ ਅੱਖੀਆਂ ਬੰਦ ਕਰ ਲੈਂਦਾ ਸੀ ਅਤੇ ਕਦੇ ਖੋਹਲ ਲੈਂਦਾ ਸੀ । ਫਿਰ ਕਦੇ ਹੱਥ ਨਾਲ ਨੱਕ ਦੀ ਇਕ ਨਾਸ ਬੰਦ ਕਰਦਾ ਸੀ ਕਦੇ ਦੂਜੀ । ਕਦੇ ਕਹਿੰਦਾ ਸੀ ਮੈਨੂੰ ਸ਼ਿਵਪੁਰੀ ਵਿਚ ਭਗਵਾਨ ਦੇ ਦਰਸ਼ਨ ਹੋ ਰਹੇ ਹਨ । ਕਦੇ ਬ੍ਰਹਮਲੋਕ ਦੀ ਗੱਲ ਕਰਦਾ, ਕਦੇ ਯਮਲੋਕ ਦੀ । ਸ਼ਰਧਾਲੂ ਚੁਪ ਸਾਧ ਕੇ ਉਸ ਦੀਆਂ ਗੱਲਾਂ ਸੁਣੀ ਜਾ ਰਹੇ ਸਨ, ਨਾਲੇ ਹੈਰਾਨ ਹੋ ਰਹੇ ਸਨ । ਫਿਰ ਪੰਡਾ ਕਹਿਣ ਲੱਗਾ, ਕਿ ਤੁਸੀਂ ਵੀ ਅੱਖਾਂ ਬੰਦ ਕਰਕੇ ਸ਼ਿਵਪੁਰੀ ਦਾ ਧਿਆਨ ਧਰੋ । ਤੁਹਾਨੂੰ ਵੀ ਮੈਂ ਤੁਹਾਡੇ ਪਿਤਰਾਂ ਦੇ ਦਰਸ਼ਨ ਕਰਾਉਂਦਾ ਹਾਂ ।

ਗੁਰੂ ਨਾਨਕ ਸਾਹਿਬ ਜੀ ਵੀ ਭਾਈ ਮਰਦਾਨੇ ਸਮੇਤ ਉੱਥੇ ਪੁਜੇ ਸਨ । ਗੁਰੂ ਜੀ ਪੰਡਤ ਦਾ ਸਾਰਾ ਪਖੰਡ ਵੇਖ ਰਹੇ ਸਨ । ਉਹ ਜਾਣਦੇ ਸਨ ਕਿ ਪੰਡਤ ਲੋਕਾਂ ਨੂੰ ਮੂਰਖ ਬਣਾ ਰਿਹਾ ਹੈ । ਪਾਂਡੇ ਦੇ ਕਹਿਣ ਤੇ ਸਭ ਨੇ ਅੱਖਾਂ ਬੰਦ ਕਰ ਲਈਆਂ । ਗੁਰੂ ਜੀ ਨੇ ਭਾਈ

ਮਰਦਾਨੇ ਨੂੰ ਇਸ਼ਾਰਾ ਕੀਤਾ ਕਿ ਉਸ ਦਾ ਗੜਵਾ ਚੁਕ ਕੇ ਪਿਛੇ ਝਾੜੀਆ ਵਿਚ ਰੱਖ ਦੇਣਾ । ਭਾਈ ਮਰਦਾਨਾ ਜੀ ਨੇ ਇਸੇ ਤਰ੍ਹਾਂ ਕੀਤਾ ।

ਕੁਝ ਦੇਰ ਬਾਦ ਜਦੋਂ ਪਾਂਡੇ ਨੇ ਅੱਖਾਂ ਖੋਲ੍ਹੀਆਂ ਤਾਂ ਕੀ ਵਖਿਆ ਕਿ ਗੜਵਾ ਗੁੰਮ ਹੈ । ਉਸ ਨੇ ਬੜਾ ਰੌਲਾ ਪਾਇਆ । ਬੜੇ ਕਰੋਧ ਵਿਚ ਆ ਕੇ ਕਹਿਣ ਲੱਗਾ, 'ਮੇਰਾ ਗੜਵਾ ਕਿਸ ਨੇ ਚੁੱਕਿਆ ਹੈ । ਸੰਤਾਂ ਨਾਲ ਮਸ਼ਕਰੀ ਕਰਨੀ ਠੀਕ ਨਹੀਂ । ਹਮ ਪੈਸੇ ਕਾ ਲਾਲਚ ਨਹੀਂ ਕਰਤੇ..." ਆਦਿ । ਪਰ ਅਸਲ ਗੱਲ ਤਾਂ ਸੀ ਹੀ ਗੜਵੇ ਦੀ ।

ਵੇਖਣ ਵਾਲੇ ਸਾਰੇ ਹੈਰਾਨ ਹੋ ਗਏ । ਪਾਂਡੇ ਦਾ ਰੌਲਾ ਸੁਣ ਕੇ ਹੋਰ ਲੋਕ ਇਕੱਠੇ ਹੋ ਗਏ । ਹੁਣ ਗੁਰੂ ਸਾਹਿਬ ਨੇ ਵੇਖਿਆ ਕਿ ਮੌਕਾ ਠੀਕ ਬਣ ਗਿਆ ਹੈ । ਗੁਰੂ ਜੀ ਨੇ ਪਾਂਡੇ ਨੂੰ ਆਖਿਆ, "ਪੰਡਤ ਜੀ, ਤੁਹਾਨੂੰ ਤਾਂ ਤਿੰਨਾਂ ਲੋਕਾਂ ਦੇ ਦਰਸ਼ਨ ਹੋ ਰਹੇ ਸਨ । ਤੁਸੀਂ ਤਾਂ ਬ੍ਰਹਮਪੁਰੀ, ਸ਼ਿਵਪੁਰੀ ਅਤੇ ਵਿਸ਼ਨੂੰਪੁਰੀ ਦੇ ਦਰਸ਼ਨ ਕਰ ਰਹੇ ਸੀ । ਤੁਸੀਂ ਆਪ ਹੀ ਨਜ਼ਰ ਮਾਰੋ, ਸ਼ਾਇਦ ਕਿਤੇ ਤੁਹਾਡਾ ਗੜਵਾ ਨਜ਼ਰ ਆ ਜਾਵੇ ।" ਗੁਰੂ ਜੀ ਦੀ ਇਹ ਗੱਲ ਸੁਣ ਕੇ ਪਾਂਡਾ ਹੋਰ ਵੀ ਕਲਪਿਆ । ਇਕੱਠੇ ਹੋਏ ਲੋਕਾਂ ਵਿਚੋਂ ਵੀ ਕੁਝ ਨੇ ਕਿਹਾ, "ਪੰਡਤ ਜੀ ਤੁਹਾਡੀ ਨਜ਼ਰ ਤਿੰਨਾਂ ਲੋਕਾਂ ਤਕ ਜਾ ਸਕਦੀ ਹੈ ਤਾਂ ਤੁਹਾਨੂੰ ਗੜਵਾ ਕਿਉਂ ਨਹੀਂ ਨਜ਼ਰ ਆਉਂਦਾ "? ਪਾਂਡਾ ਸ਼ਰਮਸਾਰ ਹੋ ਰਿਹਾ ਸੀ । ਉਸ ਨੂੰ ਕੋਈ ਉੱਤਰ ਨਹੀਂ ਸੀ ਸੁਝ ਰਿਹਾ । ਲੋਕਾਂ ਨੂੰ ਪਾਂਡੇ ਦੇ ਸਾਰੇ ਪਖੰਡ ਦੀ ਸਮਝ ਆ ਚੁੱਕੀ ਸੀ । ਗੁਰੂ ਜੀ ਨੇ ਪੰਡਤ ਦੇ ਪਖੰਡ ਨੂੰ ਹੋਰ ਚੰਗੀ ਤਰ੍ਹਾਂ ਉਘੇੜਿਆ ਤੇ ਦੱਸਿਆ ਗੜਵਾ ਤਾਂ ਉਸਦੇ ਪਿਛੇ ਹੀ ਪਿਆ ਸੀ । ਉਹ ਪਖੰਡ ਕਰਮ ਛੱਡ ਕੇ ਗੁਰੂ ਜੀ ਦਾ ਸਿਖ ਬਣਿਆ ਤੇ ਬਾਅਦ ਵਿਚ ਗੁਰੂ ਸਾਹਿਬ ਨੇ ਉਸ ਨੂੰ ਪ੍ਰਚਾਰਕ ਥਾਪਿਆ ।

—o—

## ਰੱਬ ਦਾ ਘਰ

ਗੁਰੂ ਨਾਨਕ ਸਾਹਿਬ ਜੀ ਜਗਤ ਸੁਧਾਰ ਹਿਤ ਪੱਛਮ ਵਲ ਨਿਕਲੇ । ਹਾਜੀਆਂ ਵਾਲਾ ਭੇਖ ਧਾਰਨ ਕਰ ਲਿਆ । ਆਪ ਜੀ ਮੱਕੇ ਵਲ ਹੱਜ ਕਰਨ ਜਾ ਰਹੇ ਇਕ ਕਾਫਲੇ ਨਾਲ ਤੁਰ ਪਏ । ਮੱਕੇ ਪੁਜ ਕੇ ਆਪ ਭੀ ਮਸੀਤ ਵਿਚ ਜਾ ਕੇ ਬੈਠ ਗਏ । ਹਾਜੀਆਂ ਭਾਵ ਮੱਕੇ ਦੇ ਯਾਤਰੂਆਂ ਨੇ ਹੱਜ ਕੀਤਾ । ਰਾਤ ਪਈ ਤਾਂ ਗੁਰੂ ਬਾਬਾ ਜੀ ਮੱਕੇ ਦੇ ਵਲ ਲੱਤਾਂ ਪਸਾਰ ਕੇ ਸੌਂ ਗਏ । ਇਹ ਗੁਰੂ ਸਾਹਿਬ ਦੀ ਵੱਡੀ ਦਲੇਰੀ ਸੀ ਕਿ ਮੁਸਲਮਾਨੀ ਇਲਾਕੇ ਵਿਚ ਉਨ੍ਹਾਂ ਇਉਂ ਕੀਤਾ । ਅਸਲ ਵਿਚ ਉਹਨਾਂ ਤਾਂ ਭੁੱਲਿਆਂ ਨੂੰ ਸਿੱਧੇ ਰਸਤੇ ਪਾਉਣਾ ਸੀ, ਸੋ ਬੜੇ ਸੋਚੇ ਸਮਝੇ ਢੰਗ ਨਾਲ ਗੁਰੂ ਬਾਬਾ ਜੀ ਨੇ ਇਉਂ ਕੀਤਾ ।

ਰਾਤ ਸਮੇਂ ਇਕ ਮੁਲਾਂ ਉਠਿਆ ਤਾਂ ਗੁਰੂ ਸਾਹਿਬ ਦੀਆਂ ਲੱਤਾਂ ਨੂੰ ਕਾਬੇ ਵਲ ਵੇਖ ਕੇ ਸੜ ਬਲ ਗਿਆ । ਉਸਨੇ ਵੱਟ ਕੇ ਲੱਤ ਦੀ ਚੋਟ ਮਾਰੀ ਤੇ ਕਿਹਾ, "ਕਿਹੜਾ ਨਾ-ਸ਼ੁਕਰਾ ਕਾਫ਼ਰ ਇਥੇ ਸੁੱਤਾ ਹੈ । ਲੱਤਾਂ ਖ਼ੁਦਾ ਦੇ ਘਰ ਵਲ ਕੀਤੀਆਂ ਹਨ, ਕਿਉਂ ਪਾਪੀ ਹੋ ਕੇ



ਲੰਮਾ ਪੈ ਰਿਹਾ ਹੈਂ ।" ਮੁਲਾਂ ਦੇ ਉਚੇ ਬੋਲ ਸੁਣ ਕੇ ਸਾਰੇ ਯਾਤਰੀ ਉਠ ਖੜੇ ਹੋਏ । ਮੱਕੇ ਦੇ ਮੌਲਵੀ ਭੀ ਉੱਠ ਖੜੋਤੇ । ਗੁਰੂ ਸਾਹਿਬ ਨੇ ਬੜੇ ਧੀਰਜ ਨਾਲ ਕਿਹਾ, "ਭਾਈ ਜੇਹੜੇ ਪਾਸੇ ਖ਼ੁਦਾ ਦਾ ਘਰ ਨਹੀਂ ਉਸ ਪਾਸੇ ਲੱਤਾਂ ਕਰ ਦੇਹ ।" ਹਾਜੀਆਂ ਨੂੰ ਝੱਟ ਸੋਝੀ ਹੋਈ ਕਿ ਉਹ ਖ਼ੁਦ ਭੁਲੇਖੇ ਵਿਚ ਹਨ । ਰੱਬ ਦਾ ਘਰ ਤਾਂ ਸਭ ਪਾਸੇ ਹੈ । ਸਾਰੇ ਮੁਸਲਮਾਨ ਸਮਝਦੇ ਹਨ ਕਿ ਰੱਬ ਇਕ ਹੈ ਅਤੇ ਸਭ ਥਾਂ ਹੈ ਫਿਰ ਭੀ ਭੁਲੇਖੇ ਵਿਚ ਰਹਿ ਕੇ ਸਿਰਫ ਕਾਬੇ ਨੂੰ ਹੀ ਰੱਬ ਦਾ ਘਰ ਸਮਝ ਰਹੇ ਹਨ । ਸਾਰੇ ਹਾਜੀ ਗੁਰੂ ਜੀ ਦੇ ਚਰਨੀਂ ਪਏ ਅਤੇ ਗੁਰੂ ਸਾਹਿਬ ਦੇ ਸ਼ਰਧਾਲੂ ਬਣ ਗਏ ।

ਇਉਂ ਗੁਰੂ ਪਾਤਸ਼ਾਹ ਜੀ ਨੇ ਮੱਕੇ ਦੇ ਵਡੇ ਮੁਸਲਮਾਨੀ ਧਰਮ ਅਸਥਾਨ ਤੇ ਭੀ ਇਹ ਦੱਸ ਦਿਤਾ ਕਿ ਇਹ ਗੱਲ ਨਿਰਮੂਲ ਹੈ ਕਿ ਰੱਬ ਦਾ ਘਰ ਕੇਵਲ ਕਾਬੇ ਵਿਚ ਹੈ ।

ਗੁਰੂ ਨਾਨਕ ਸਾਹਿਬ 22 ਸਤੰਬਰ, 1539 (ਸੰਨ), ਕੁਲ ਉਮਰ : (70 ਸਾਲ 5 ਮਹੀਨੇ 3 ਦਿਨ) ਨੂੰ ਜੋਤੀ ਜੋਤਿ ਸਮਾਏ ।

## ਗੁਰੂ ਅੰਗਦ ਸਾਹਿਬ ਜੀ

ਗੁਰੂ ਅੰਗਦ ਸਾਹਿਬ ਦਾ ਪ੍ਰਕਾਸ਼ 31 ਮਾਰਚ ਸੰਨ 1504 ਨੂੰ ਨਾਂਗੇ ਦੀ ਸਰਾਂ, ਜ਼ਿਲਾ ਫਿਰੋਜ਼ਪੁਰ ਵਿਖੇ ਹੋਇਆ ।

ਗੁਰੂ ਜੀ ਦੇ ਹੁਕਮ ਨੂੰ ਮੰਨਣ ਨਾਲ ਇਕ ਮਾਮੂਲੀ ਇਨਸਾਨ ਵੀ ਮਹਾਨ ਬਣ ਸਕਦਾ ਹੈ, ਇਸ ਦਾ ਪਤਾ ਗੁਰੂ ਅੰਗਦ ਸਾਹਿਬ ਜੀ ਦੇ ਜੀਵਨ ਤੋਂ ਲੱਗਦਾ ਹੈ । ਆਪ ਦਾ ਪਹਿਲਾ ਨਾਮ ਭਾਈ ਲਹਿਣਾ ਜੀ ਸੀ ।

ਭਾਈ ਲਹਿਣਾ ਜੀ ਪਹਿਲੋਂ ਦੇਵੀ ਦੇ ਪੁਜਾਰੀ ਸਨ । ਹਰ ਸਾਲ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਸਨ ਪਰ ਵਾਹਿਗੁਰੂ ਬਾਰੇ ਉਹਨਾਂ ਨੂੰ ਸੋਝੀ ਨਹੀਂ ਸੀ ।

ਇਕ ਵਾਰ ਉਹਨਾਂ ਨੇ ਗੁਰੂ ਜੀ ਦੇ ਇਕ ਸਿਖ 'ਭਾਈ ਜੋਧਾ' ਜੀ ਕੋਲੋਂ ਗੁਰੂ ਜੀ ਦੀ ਬਾਣੀ ਸੁਣੀ । ਬਾਣੀ, ਭਾਈ ਲਹਿਣਾ ਜੀ ਨੂੰ ਬੜੀ ਮਿੱਠੀ ਲੱਗੀ । ਮਨ ਖੇੜੇ ਵਿਚ ਆ ਗਿਆ । ਮਨ ਵਿਚ ਖਿਆਲ ਆਇਆ ਕਿ ਜਿਸ ਗੁਰੂ ਜੀ ਦੀ ਇਹ ਬਾਣੀ ਇਤਨੀ ਮਿੱਠੀ ਤੇ ਸੱਚੀ ਹੈ ਉਹਨਾਂ ਦੇ ਜ਼ਰੂਰ ਦਰਸ਼ਨ ਕਰਨੇ ਚਾਹੀਦੇ ਹਨ ।

ਕੁਝ ਸਮੇਂ ਬਾਅਦ ਭਾਈ ਲਹਿਣਾ ਜੀ ਦੇਵੀ ਦਰਸ਼ਨਾਂ ਨੂੰ ਜਾ ਰਹੇ ਸਨ । ਰਸਤੇ ਵਿਚ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰਨ ਗਏ । ਗੁਰੂ ਜੀ ਦੇ ਦਰਸ਼ਨ ਕੀਤੇ । ਉਹਨਾਂ ਦੇ ਸੁੰਦਰ ਉਪਦੇਸ਼ ਸੁਣੇ । ਭਾਈ ਲਹਿਣਾ ਜੀ ਦੇ ਮਨ ਨੂੰ ਸ਼ਾਂਤੀ ਆ ਗਈ । ਮਨ ਅਜਿਹਾ ਪ੍ਰਸੰਨ ਹੋਇਆ ਕਿ ਦੇਵੀ ਕੋਲ ਜਾਣਾ ਭੁਲ ਗਿਆ । ਗੁਰੂ ਨਾਨਕ ਸਾਹਿਬ ਦੇ ਹੋ ਕੇ ਹੀ ਰਹਿ ਗਏ ।

ਗੁਰੂ ਜੀ ਪਾਸ ਰਹਿਣ ਨਾਲ ਬਾਣੀ ਦਾ ਅਨੰਦ ਮਾਨਣ ਲੱਗੇ । ਬਾਣੀ ਪੜ੍ਹਣ ਨਾਲ ਵਾਹਿਗੁਰੂ ਬਾਰੇ ਸਮਝ ਆਉਣ ਲੱਗੀ । ਸੱਚੀਆਂ ਗੱਲਾਂ ਦਾ ਪਤਾ ਲੱਗਣ ਲੱਗ ਪਿਆ । ਮਨ ਦੇ ਭੁਲੇਖੇ ਦੂਰ ਹੋਣ ਲੱਗੇ । ਸੋਝੀ ਆ ਗਈ ਕਿ ਦੇਵੀ ਵਿਚ ਕੋਈ ਤਾਕਤ ਨਹੀਂ । ਗੁਰੂ

ਸਮਰਥ ਹੈ। ਗੁਰੂ ਹੀ ਸਭ ਕੁਝ ਕਰ ਸਕਦਾ ਹੈ। ਦੇਵੀ ਦੀਆਂ ਭੇਟਾਂ, ਉਹਨਾਂ ਨੂੰ ਵਿਅੱਰਥ ਲੱਗਣ ਲੱਗੀਆਂ। ਹੁਣ ਉਹ ਬਾਣੀ ਪੜ੍ਹਦੇ ਸਨ। ਗੁਰੂ ਜੀ ਦੇ ਉਪਦੇਸ਼ ਸੁਣਦੇ, ਗੁਰੂ ਜੀ ਦਾ ਹੁਕਮ ਮੰਨਣ ਲਈ ਤਿਆਰ ਰਹਿੰਦੇ। ਭਾਈ ਲਹਿਣਾ ਜੀ ਗੁਰੂ ਦੇ ਪਿਆਰੇ ਸਿੱਖ ਬਣ ਗਏ।

ਇਕ ਵਾਰੀ ਗੁਰੂ ਜੀ ਨੇ ਭਾਈ ਲਹਿਣਾ ਜੀ ਦਾ ਇਮਤਿਹਾਨ ਲਿਆ। ਇਕ ਕਟੋਰਾ ਗੰਦੇ ਨਾਲੇ ਵਿਚ ਸੁਟ ਦਿਤਾ। ਗੁਰੂ ਜੀ ਨੇ ਕਟੋਰਾ ਕੱਢਣ ਲਈ ਇਸ਼ਾਰਾ ਕੀਤਾ। ਭਾਈ ਲਹਿਣਾ ਜੀ ਨੇ ਇਕ ਦਮ ਕਪੜਿਆਂ ਸਮੇਤ ਛਾਲ ਮਾਰ ਦਿੱਤੀ, ਕਟੋਰਾ ਕੱਢ ਲਿਆਏ। ਉਹ ਬੜੇ ਅਮੀਰ ਘਰ ਦੇ ਸ਼ਨ। ਕੀਮਤੀ ਕਪੜੇ ਪਾਏ ਹੋਏ ਸਨ। ਉਹਨਾਂ ਬਿਲਕੁਲ ਪਰਵਾਹ ਨਹੀਂ ਕੀਤੀ। ਉਹਨਾਂ ਵਾਸਤੇ ਗੁਰੂ ਜੀ ਦਾ ਹੁਕਮ ਹੀ ਸਭ ਕੁਝ ਸੀ।

ਇਕ ਵਾਰੀ ਗੁਰੂ ਜੀ ਕਰਤਾਰਪੁਰ ਆਪਣੇ ਖੇਤਾਂ ਵਿਚੋਂ ਘਾਹ ਇਕੱਠਾ ਕਰ ਰਹੇ ਸਨ। ਘਾਹ ਦੀਆਂ ਪੰਡਾਂ ਵਿਚੋਂ ਮਟਿਆਲਾ ਪਾਣੀ ਚੋ ਰਿਹਾ ਸੀ। ਅਚਾਨਕ ਭਾਈ ਲਹਿਣਾ ਜੀ ਆ ਗਏ। ਗੁਰੂ ਜੀ ਨੇ ਭਾਈ ਲਹਿਣਾ ਜੀ ਨੂੰ ਘਾਹ ਦੀਆਂ ਪੰਡਾਂ ਚੁਕਣ ਲਈ ਹੁਕਮ ਦਿੱਤਾ। ਭਾਈ ਲਹਿਣਾ ਜੀ ਨੇ ਸੱਤ ਬਚਨ ਕਹਿ ਕੇ ਪੰਡਾਂ ਸਿਰ ਤੇ ਚੁਕ ਲਈਆਂ ਤੇ ਘਰ ਵੱਲ ਲੈ ਤੁਰੇ। ਉਹਨਾਂ ਨੇ ਬੜੇ ਕੀਮਤੀ ਬਸਤਰ ਪਾਏ ਹੋਏ ਸਨ। ਘਾਹ ਵਿਚੋਂ ਗੰਦਾ ਪਾਣੀ ਚੋਣ ਨਾਲ ਭਾਈ ਲਹਿਣਾ ਜੀ ਦੇ ਸਾਰੇ ਬਸਤਰ ਖਰਾਬ ਹੋ ਗਏ। ਪਰ ਫਿਰ ਵੀ ਉਹ ਬਹੁਤ ਖੁਸ਼ ਸਨ ਕਿਉਂਕਿ ਉਹਨਾਂ ਗੁਰੂ ਜੀ ਦਾ ਹੁਕਮ ਮੰਨਿਆ ਸੀ। ਇਸ ਤਰ੍ਹਾਂ ਗੁਰੂ ਜੀ ਨੇ ਜਦੋਂ ਵੀ ਕੋਈ ਹੁਕਮ ਕੀਤਾ, ਉਹਨਾਂ ਸੱਤ ਬਚਨ ਕਹਿਕੇ ਮੰਨਿਆ। ਗੁਰੂ ਨਾਨਕ ਸਾਹਿਬ ਆਪਣੇ ਸਿੱਖ ਤੇ ਬੜ ਪ੍ਰਸੰਨ ਸਨ ਕਿਉਂਕਿ ਭਾਈ ਲਹਿਣਾ ਜੀ ਗੁਰੂ ਜੀ ਦਾ ਹਰ ਹੁਕਮ ਮੰਨਦੇ ਸਨ। ਪਹਿਲਾਂ ਭਾਈ ਲਹਿਣਾ ਜੀ ਗੁਰੂ ਜੀ ਦੇ ਪਿਆਰੇ ਸਿੱਖ ਸਨ, ਹੁਣ ਗੁਰੂ ਨਾਨਕ ਸਾਹਿਬ ਨੇ ਉਹਨਾਂ ਨੂੰ ਆਪਣੇ ਅੰਗ ਨਾਲ ਲਾਇਆ। ਭਾਈ ਲਹਿਣਾ ਜੀ ਨੂੰ ਗੁਰੂ ਅੰਗਦ ਸਾਹਿਬ ਬਣਾ ਦਿੱਤਾ। ਗੁਰਿਆਈ ਬਖਸ਼ ਦਿਤੀ। ਇਸ ਤਰ੍ਹਾਂ ਗੁਰੂ ਅੰਗਦ ਸਾਹਿਬ ਜੀ ਸਾਡੇ ਦੂਸਰੇ ਗੁਰੂ ਬਣ ਗਏ।

—o—

## ਨਿੰਮਰਤਾ

ਗੁਰੂ ਅੰਗਦ ਸਾਹਿਬ ਜੀ ਦਾ ਇਕ ਸਿਖ ਭਾਈ ਮਾਹਣਾ ਸੀ। ਗੁਰੂ ਕੇ ਲੰਗਰ ਦੀ ਬਹੁਤ ਸੇਵਾ ਕਰਦਾ ਸੀ। ਕੁਝ ਚਿਰ ਬਾਅਦ ਉਸ ਨੂੰ ਸੇਵਾ ਦਾ ਹੰਕਾਰ ਹੋ ਗਿਆ। ਗਰੀਬਾਂ ਨਾਲ ਖਰ੍ਹਵਾਂ ਬੋਲਣ ਲੱਗ ਪਿਆ। ਸਤਿਗੁਰੂ ਜੀ ਨੂੰ ਪਤਾ ਲੱਗਾ। ਭਾਈ ਮਾਹਣੇ ਨੂੰ ਕਈ ਵੇਰ ਸਮਝਾਇਆ। ਸੇਵਾ ਤੇ ਹੰਕਾਰ ਇਕੱਠੇ ਨਹੀਂ ਰਹਿ ਸਕਦੇ। ਸੇਵਾ ਕਰਦਿਆਂ ਹਿਰਦਾ ਸ਼ਾਂਤ ਹੋਣਾ ਚਾਹੀਦਾ ਹੈ। ਸਭ ਨਾਲ ਮਿੱਠਾ ਬੋਲਣਾ ਚਾਹੀਦਾ ਹੈ। ਸੇਵਾ ਉਹੋ ਕਰ ਸਕਦਾ ਹੈ ਜਿਹੜਾ ਹੰਕਾਰ ਵਿਚ ਨਾ ਸੜੇ।



ਮਾਹਣੇ ਦੀ ਆਦਤ ਨਾ ਗਈ। ਗੁਰੂ ਸਾਹਿਬ ਨੇ ਹੁਕਮ ਕਰਕੇ ਸੇਵਾ ਤੋਂ ਹਟਾ ਦਿੱਤਾ। ਅਗੇ ਤੋਂ ਸਾਰਿਆਂ ਨੂੰ ਕੰਨ ਹੋ ਗਏ। ਗਰੀਬਾਂ ਨਾਲ ਮਿੱਠਾ ਬੋਲਣਾ ਹੈ। ਸੇਵਾ ਕਰਕੇ ਨਿੰਮਰਤਾ ਲਿਆਉਣੀ ਹੈ। ਹਿਰਦਾ ਸ਼ਾਂਤ ਰੱਖਣਾ ਹੈ। ਹੰਕਾਰ ਨਹੀਂ ਕਰਨਾ। ਸਭ ਨਾਲ ਪ੍ਰੇਮ ਮਈ ਸੇਵਾ ਕਰਨੀ ਹੈ।

—o—

## ਤਪਾ ਸ਼ਿਵਨਾਥ

ਤਪਾ ਸ਼ਿਵਨਾਥ ਖਡੂਰ ਪਿੰਡ ਵਿਖੇ ਰਹਿੰਦਾ ਸੀ। ਗੁਰੂ ਸਾਹਿਬ ਦੇ ਖਡੂਰ ਸਾਹਿਬ ਜਾਣ ਤੋਂ ਪਹਿਲਾਂ ਉਸ ਦਾ ਨਗਰ ਵਿਚ ਬਹੁਤ ਰੁਹਬ ਸੀ। ਖਡੂਰ ਦੇ ਲੋਕਾਂ ਨੇ ਜੋਗੀ ਸ਼ਿਵਨਾਥ ਨੂੰ ਪੂਰੀ ਤਰ੍ਹਾਂ ਭੁਲਾ ਦਿੱਤਾ। ਜੋਗੀ ਗੁਰੂ ਅੰਗਦ ਸਾਹਿਬ ਜੀ ਨਾਲ ਈਰਖਾ ਕਰਨ ਲੱਗ ਪਿਆ। ਉਹ ਕਿਸੇ ਐਸੇ ਮੌਕੇ ਦੀ ਤਲਾਸ਼ ਵਿਚ ਸੀ ਜਦ ਉਹ ਗੁਰਮਤ ਦੇ ਪਰਚਾਰ ਵਿਚ ਰੁਕਾਵਟ ਖੜੀ ਕਰ ਸਕੇ। ਇਕ ਸਾਲ ਮੀਂਹ ਉੱਕਾ ਨਾ ਪਿਆ। ਕਿਸਾਨਾਂ ਦੀ ਖੇਤੀ ਮੀਂਹ ਆਸਰੇ ਹੀ ਸੀ। ਮੀਂਹ ਨਾ ਪੈਣ ਕਾਰਨ ਕਿਸਾਨ ਦੁਖੀ ਸਨ। ਹਰੀਆਂ ਖੇਤੀਆਂ ਵੀ ਸੁੱਕਣ ਲੱਗੀਆਂ। ਮੀਂਹ ਤਾਂ ਰੱਬ ਦੀ ਖੇਡ ਹੈ, ਕਦੀ ਪਹਿਲੇ ਵੱਸ ਪੈਂਦਾ ਹੈ, ਕਦੀ ਪਿਛੇ, ਕਦੀ ਬਹੁਤ ਵੱਧ, ਕਦੀ ਘੱਟ।

ਕੰਨ੍ਹ ਪਾਟੇ ਜੋਗੀ ਨੇ ਮੌਕੇ ਤੋਂ ਫਾਇਦਾ ਉਠਾਉਣ ਲਈ ਹੱਥ-ਪੈਰ ਮਾਰਨੇ ਸ਼ੁਰੂ ਕੀਤੇ। ਲੋਕਾਂ ਨੂੰ ਕਹਿਣ ਲੱਗਾ—"ਮੀਂਹ ਕਿਵੇਂ ਪਏ ? ਤੁਹਾਡੇ ਪਾਪਾਂ ਦਾ ਫਲ ਤਾਂ ਅੰਤ ਮਿਲਣਾ ਹੀ ਹੈ। ਸ਼ਾਸਤਰਾਂ ਦੀ ਮਰਯਾਦਾ ਤੋੜ ਕੇ ਤੁਸੀਂ ਸਾਨੂੰ ਬ੍ਰਹਮਚਾਰੀ ਸਾਧਾਂ ਨੂੰ ਛੱਡ ਦਿਤਾ ਹੈ। ਗੁਰੂ ਅੰਗਦ ਸਾਹਿਬ ਜੀ ਨੂੰ ਗੁਰੂ ਬਣਾ ਲਿਆ ਹੈ। ਇਹ ਗ੍ਰਹਿਸਥੀ ਅਤੇ ਬਾਲ ਬੱਚੇ ਦਾਰ ਹਨ : ਗੁਰੂ ਕੇਵਲ ਅਸੀਂ ਬਣ ਸਕਦੇ ਹਾਂ। ਸਾਨੂੰ ਛੱਡ ਕੇ ਗੁਰੂ ਅੰਗਦ ਸਾਹਿਬ ਨੂੰ ਮੰਨਣ ਨਾਲ ਇਹ ਉਪੱਦਰ ਹੋਇਆ ਹੈ। ਕੁਝ ਸਿਆਣਿਆਂ ਨੇ ਗੁਰੂ ਜੀ ਦੇ ਮਹਾਨ ਗੁਣਾ ਦਾ ਜ਼ਿਕਰ ਵੀ ਕਰ ਦਿੱਤਾ ਅਤੇ ਸਾਫ ਕਿਹਾ ਕਿ ਗੁਰੂ ਜੀ ਸਭ ਨੂੰ ਸ਼ੁਭ ਅਮਲਾਂ ਦਾ ਉਪਦੇਸ਼ ਦਿੰਦੇ ਹਨ। ਸਭ ਦਾ ਭਲਾ ਕਰਦੇ ਹਨ। ਅਗੋਂ ਤਪਾ ਕਹਿਣ ਲੱਗਾ, "ਜੇ ਗੁਰੂ ਸਾਹਿਬ ਇਤਨੇ ਪਹੁੰਚੇ ਹੋਏ ਹਨ, ਤਾਂ ਉਹਨਾਂ ਨੂੰ ਕਹੋ ਮੀਂਹ ਪੁਆ ਦੇਣ। ਜੇ ਨਹੀਂ ਤਾਂ ਗੁਰੂ ਅੰਗਦ ਸਾਹਿਬ ਜੀ ਨੂੰ ਖਡੂਰ ਸ਼ਾਹਿਬ ਤੋਂ ਕੱਢ ਦੇਵੋ। ਮੈਂ ਆਪ ਮੀਂਹ ਵਸਾ ਦੇਵਾਂਗਾ।"

ਪਿੰਡ ਦੇ ਕਿਸਾਨ ਕੰਨ੍ਹ ਪਾਟੇ ਸ਼ਿਵਨਾਥ ਦੀਆਂ ਗੱਲਾਂ ਵਿਚ ਆ ਗਏ। ਕੁਝ ਕਿਸਾਨ ਚੁਕੇ-ਚੁਕਾਏ ਗੁਰੂ ਜੀ ਕੋਲ ਆਏ ਤੇ ਆ ਕੇ ਕਹਿਣ ਲੱਗੇ ਕਿ ਜਾਂ ਤਾਂ ਮੀਂਹ ਪੁਆ ਦੇਵੋ, ਜਾਂ ਨਗਰ ਛੱਡ ਦਿਓ। ਜੋਗੀ ਕੰਨ੍ਹਪਾਟੇ ਦੇ ਕਹੇ ਮੁਤਾਬਿਕ ਮੀਂਹ ਆਪ ਦੇ ਕਾਰਨ ਰੁਕਿਆ ਪਿਆ ਹੈ।

ਗੁਰੂ ਜੀ ਨੇ ਤਾਂ ਸਦਾ ਸਭ ਨੂੰ ਪ੍ਰਭੂ ਦੀ ਰਜ਼ਾ ਵਿਚ ਰਹਿਣ ਦੀ ਸਿਖਿਆ ਦਿੱਤੀ

ਸੀ। ਲੋਕਾਂ ਦੇ ਭਰਮ ਨੂੰ ਜੜੋਂ ਕੱਟਣ ਲਈ ਆਪ ਜੀ ਨੇ ਖਡੂਰ ਸਾਹਿਬ ਛੱਡ ਦਿੱਤਾ।

ਇਹਨਾਂ ਦਿਨਾਂ ਵਿਚ (ਗੁਰੂ) ਅਮਰਦਾਸ ਜੀ ਗੁਰੂ ਹੁਕਮ ਅਨੁਸਾਰ ਕਿਸੇ ਕੰਮ ਲਈ ਆਪਣੇ ਪਿੰਡ ਬਾਸਰਕੇ ਗਏ ਹੋਏ ਸਨ। ਖਡੂਰ ਸਾਹਿਬ ਵਾਪਸ ਆ ਕੇ ਸਾਰੇ ਹਾਲਾਤ ਦੇਖੇ। ਸ਼ਿਵਨਾਥ ਕੰਨੂਪਾਟੇ ਨਾਲ ਸਹੀ ਢੰਗ ਨਾਲ ਨਿਬੜਨ ਦਾ ਫੈਸਲਾ (ਗੁਰੂ) ਅਮਰਦਾਸ ਜੀ ਨੇ ਕਰ ਲਿਆ। ਸੱਚਾ ਗੁਰਸਿੱਖ ਆਪਣੇ ਗੁਰੂ ਦਾ ਨਿਰਾਦਰ ਕਿਵੇਂ ਬਰਦਾਸ਼ਤ ਕਰ ਸਕਦਾ ਹੈ?

ਜੋਗੀ ਦੀ ਚੁਕਣਾ ਵਿਚ ਲਗਪਗ ਸਾਰਾ ਨਗਰ ਹੀ ਕੁਰਾਹੇ ਪਿਆ ਹੋਇਆ ਸੀ। ਅਜਿਹੀ ਹਾਲਤ ਵਿਚ (ਗੁਰੂ) ਅਮਰਦਾਸ ਜੀ ਦੀ ਥਾਂ ਕੋਈ ਹੋਰ ਹੁੰਦਾ, ਤਾਂ ਵਿਰੋਧੀਆਂ ਦੀ ਬਹੁ-ਗਿਣਤੀ ਨੂੰ ਵੇਖਕੇ ਜ਼ਰੂਰ ਘਬਰਾ ਜਾਂਦਾ। (ਗੁਰੂ) ਅਮਰਦਾਸ ਜੀ ਨੇ ਮਹਾਨ ਦ੍ਰਿੜਤਾ ਦਾ ਸਬੂਤ ਪੇਸ਼ ਕੀਤਾ। ਆਪ ਨਗਰ ਦੇ ਹਰ ਮੁਖੀ ਨੂੰ ਮਿਲੇ। ਆਪਣੇ ਬਚਨਾਂ ਨਾਲ ਉਹਨਾਂ ਦੀ ਅੰਤਰਆਤਮਾ ਨੂੰ ਝੰਜੋੜ ਸੁਟਿਆ ਅਤੇ ਨਗਰ ਦੇ ਵਾਸੀਆਂ ਅਤੇ ਮੁਖੀਆਂ ਨੂੰ ਉਹਨਾਂ ਦੀ ਮੂਰਖਤਾ ਅਤੇ ਕੰਨੂਪਾਟੇ ਜੋਗੀ ਦੀ ਕੁਟਲਤਾ ਅਤੇ ਈਰਖਾ ਨੂੰ ਉਘਾੜ ਕੇ ਨੰਗਾ ਕਰ ਦਿੱਤਾ। ਅੱਠ ਦਿਨਾਂ ਤੋਂ ਵੱਧ ਸਮਾਂ ਹੋ ਚੁਕਿਆ ਸੀ। ਪਰ ਮੀਂਹ ਫੇਰ ਵੀ ਨਹੀਂ ਸੀ ਪਿਆ। ਕਿਸਾਨਾਂ ਤੇ ਨਗਰ ਵਾਸੀਆਂ ਰਾਹੀਂ (ਗੁਰੂ) ਅਮਰਦਾਸ ਜੀ ਨੇ ਸ਼ਿਵਨਾਥ ਨੂੰ ਸਿੱਧੀ ਗੱਲ ਕਹਿ ਦਿੱਤੀ ਉਹ ਹੁਣ ਆਪਣੀ ਕਰਾਮਾਤ ਨਾਲ ਵਰਖਾ ਪਾ ਕ ਦੱਸੇ, ਨਹੀਂ ਤੇ ਆਪਣੇ ਈਰਖਾ ਭਰੇ ਕਰਮਾਂ ਦਾ ਫਲ ਭੁਗਤਣ ਲਈ ਤਿਆਰ ਹੋ ਜਾਵੇ।

ਵਰਖਾ ਉੱਕੀ ਨ ਹੋਣ ਕਾਰਨ ਅੱਗੇ ਹੀ ਕਿਸਾਨ ਬਹੁਤ ਤੰਗ ਆ ਚੁਕੇ ਸਨ। ਉਤੋਂ (ਗੁਰੂ) ਅਮਰਦਾਸ ਜੀ ਨੇ ਉਹਨਾਂ ਨੂੰ ਉਹਨਾਂ ਦੀ ਘੋਰ ਗਲਤੀ ਅਤੇ ਅਪਰਾਧ ਦਾ ਅਹਿਸਾਸ ਕਰਵਾ ਦਿੱਤਾ ਸੀ।

ਲੋਕੀਂ ਹੁਣ ਤਕ ਸਭ ਗੱਲ ਸਮਝ ਚੁਕੇ ਸਨ। ਇਹ ਗੱਲ ਵੀ ਉਹ ਸਮਝ ਚੁਕੇ ਸਨ ਕਿ ਗੁਰੂ ਅੰਗਦ ਸਾਹਿਬ ਜੀ ਨੂੰ ਈਰਖਾ ਵੱਸ ਨਗਰ ਵਿਚੋਂ ਕਢਵਾਉਣ ਦਾ ਮਹਾਂ ਅਪਰਾਧ ਸ਼ਿਵਨਾਥ ਨੇ ਕੀਤਾ ਕਰਵਾਇਆ ਸੀ। ਲੋਕਾਂ ਨੂੰ ਜਦ ਅਸਲੀਅਤ ਉਘੜ ਗਈ. ਉਹ ਕਾਬੂ ਤੋਂ ਬਾਹਰ ਹੋ ਗਏ। ਉਹਨਾਂ ਨੇ ਸ਼ਿਵਨਾਥ ਨੂੰ ਗਲੋਂ ਧੂਹ ਕੇ ਖਿੱਚਾ ਧੂਹੀ ਕਰਕੇ ਐਸਾ ਘਸੀਟਿਆ ਕਿ ਸ਼ਿਵਨਾਥ ਜੋਗੀ ਚੜ੍ਹਾਈ ਕਰ ਗਿਆ। ਕਰਨੀ ਕਰਤਾਰ ਦੀ ਕਿ ਇਸ ਸਮੇਂ ਖਡੂਰ ਸ਼ਾਹਿਬ ਅਸਮਾਨ ਤੇ ਬੱਦਲ ਛਾ ਗਏ ਅਤੇ ਰਜਵੀਂ ਬਾਰਸ਼ ਹੋਈ।

—o—

# ਗੁਰੂ ਅਮਰ ਦਾਸ ਜੀ

ਗੁਰੂ ਅਮਰਦਾਸ ਜੀ ਦਾ ਪ੍ਰਕਾਸ਼ ਪਿੰਡ ਬਾਸਰਕੇ ਜ਼ਿਲਾ ਅੰਮ੍ਰਿਤਸਰ ਵਿਖੇ 5 ਮਈ ਸੰਨ 1479 ਨੂੰ ਹੋਇਆ।

(ਗੁਰੂ) ਅਮਰਦਾਸ ਜੀ ਹਰ ਸਾਲ ਗੰਗਾ ਦਾ ਇਸ਼ਨਾਨ ਕਰਨ ਜਾਇਆ ਕਰਦੇ ਸਨ। ਆਪ ਨੇ 20 ਵਾਰ ਗੰਗਾ ਦੀ ਯਾਤਰਾ ਕੀਤੀ, ਪਰ ਮਨ ਨੂੰ ਸ਼ਾਂਤੀ ਨਾ ਮਿਲੀ।



ਗੁਰੂ ਅੰਗਦ ਸਾਹਿਬ ਦੀ ਸਪੁਤਰੀ ਬੀਬੀ ਅਮਰੋ (ਗੁਰੂ) ਅਮਰਦਾਸ ਜੀ ਦੇ ਭਤੀਜ ਨਾਲ ਵਿਆਹੀ ਹੋਈ ਸੀ। ਇਕ ਦਿਨ ਅੰਮ੍ਰਿਤ ਵੇਲੇ ਉਹ ਲੱਸੀ ਰਿੜਕ ਰਹੀ ਸੀ ਨਾਲੇ ਗੁਰਬਾਣੀ ਦਾ ਪਾਠ ਬੜੀ ਮਧੁਰ ਲੈਅ ਵਿਚ ਕਰ ਰਹੀ ਸੀ। (ਗੁਰੂ) ਅਮਰਦਾਸ ਜੀ ਧਿਆਨ ਨਾਲ ਸੁਣਨ ਲੱਗੇ। ਮਨ ਵਿਚ ਖਿੱਚ ਪਈ। ਦਿਲ ਵਿਚ ਤਾਂਘ ਉੱਠੀ ਕਿ ਜਿਸ ਮਹਾਂਪੁਰਸ਼ ਦੀ ਇਹ ਬਾਣੀ ਹੈ ਉਸ ਦੇ ਦਰਸ਼ਨ ਕਰੀਏ। ਉਹ ਬੀਬੀ ਅਮਰੋ ਨੂੰ ਨਾਲ ਲੈ ਕੇ ਗੁਰੂ ਅੰਗਦ ਸਾਹਿਬ ਦੇ ਦਰਸ਼ਨ ਕਰਨ ਖਡੂਰ ਸਾਹਿਬ ਪੁਜੇ। ਦਰਸ਼ਨ ਕੀਤੇ, ਚਰਨੀ ਪਏ, ਮਨ ਨੂੰ ਸ਼ਾਂਤੀ ਆਈ, ਸਿੱਖੀ ਦੀ ਦਾਤ ਪ੍ਰਾਪਤ ਕਰਕੇ ਨਿਹਾਲ ਹੋਏ। ਆਪ ਦੀ ਉਮਰ ਉਸ ਸਮੇਂ 62 ਸਾਲਾਂ ਦੀ ਤੇ ਗੁਰੂ ਅੰਗਦ ਸਾਹਿਬ ਜੀ ਦੀ 36 ਵਰ੍ਹੇ ਦੀ ਸੀ।

ਸਿੱਖੀ ਦੀ ਦਾਤ ਪ੍ਰਾਪਤ ਕਰਕੇ (ਗੁਰੂ) ਅਮਰਦਾਸ ਜੀ ਵਾਪਸ ਘਰ ਨਾ ਗਏ। ਖਡੂਰ ਸਾਹਿਬ ਹੀ ਟਿਕ ਗਏ। ਗੁਰੂ ਸੰਗਤ ਦੀ ਤਨ ਤੇ ਮਨ ਦੁਆਰਾ ਸੇਵਾ ਕਰਨੀ ਆਰੰਭ ਦਿੱਤੀ। ਆਪ ਨੇ ਅੰਮ੍ਰਿਤ ਵੇਲੇ ਉੱਠ ਕੇ, ਗਾਗਰ ਲੈ ਕੇ, ਪਾਣੀ ਭਰਨ ਜਾਣਾ। ਆਪ ਇਸ਼ਨਾਨ ਕਰਨਾ। ਆਪਣੇ ਗੁਰੂ ਪਾਤਸ਼ਾਹ ਦੇ ਇਸ਼ਨਾਨ ਲਈ ਗਾਗਰ ਭਰਨੀ। ਗੁਰੂ ਅੰਗਦ ਸਾਹਿਬ ਜੀ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਾਉਣਾ। ਇਹ ਆਪ ਦੀ ਨਿਤ ਦੀ ਕਾਰ ਬਣ ਗਈ।

ਇਸ਼ਨਾਨ ਕਰਾਉਣ ਦੀ ਸੇਵਾ ਤੋਂ ਵਿਹਲੇ ਹੋ ਕੇ ਦਿਨ ਰਾਤ ਲੰਗਰ ਦੀ ਸੇਵਾ ਵਿਚ ਲਾ ਦਿੰਦੇ। ਮੂੰਹ ਤੋਂ ਗੁਰਬਾਣੀ ਦਾ ਪਾਠ ਜਾਂ ਸਤਿਨਾਮ ਦਾ ਜਾਪ ਕਰਦੇ ਰਹਿੰਦੇ। ਜਦ ਭੀ ਵੇਹਲ ਹੁੰਦੀ ਬਾਣੀ ਦੀ ਵਿਚਾਰ ਕਰਦੇ। ਹਰ ਸਮੇਂ ਗੁਰੂ ਜੀ ਦੇ ਹੁਕਮ ਨੂੰ ਮੰਨਣ ਲਈ ਤਤਪਰ ਰਹਿੰਦੇ। ਗੁਰੂ ਅੰਗਦ ਸਾਹਿਬ ਨੇ ਆਪ ਨੂੰ ਗੋਇੰਦਵਾਲ ਨਗਰ ਬਿਆਸਾ ਦੇ ਕੰਢੇ ਵਸਾਉਣ ਲਈ ਹੁਕਮ ਕੀਤਾ। 29 ਮਾਰਚ ਸੰਨ 1552 ਨੂੰ ਗੁਰੂ ਅੰਗਦ ਸਾਹਿਬ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਆਈ ਦੀ ਬਖਸ਼ਿਸ਼ ਆਪ ਜੀ ਨੂੰ ਕੀਤੀ। ਹੁਣ ਆਪ ਗੁਰੂ ਅਮਰਦਾਸ ਜੀ ਸ਼ਿੱਖਾਂ ਦੇ ਤੀਸਰੇ ਗੁਰੂ ਬਣ ਗਏ।

ਗੁਰੂ ਅਮਰਦਾਸ ਜੀ ਨੇ ਹੁਕਮ ਕੀਤਾ ਕਿ ਜਿਹੜਾ ਵੀ ਸਾਡੇ ਦਰਸ਼ਨਾਂ ਲਈ ਆਵੇ ਉਹ ਪਹਿਲਾਂ ਲੰਗਰ ਵਿਚ ਪਰਸ਼ਾਦ ਛਕੇ। ਸਭ ਲੋਕ ਬਿਨਾਂ ਕਿਸੇ ਵਿਤਕਰੇ ਦੇ ਜ਼ਾਤਪਾਤ ਦਾ ਭੇਦ-ਭਾਵ ਖਤਮ ਕਰਕੇ ਇਕੋ ਸੰਗਤ ਵਿਚ ਬਹਿ ਕੇ ਪਰਸ਼ਾਦ ਛਕਦੇ। ਅਕਬਰ ਬਾਦਸ਼ਾਹ ਨੇ ਵੀ ਸੰਗਤ ਵਿਚ ਬਹਿ ਕੇ ਪਰਸ਼ਾਦ ਛਕਿਆ ਸੀ, ਅਤੇ ਤਾਂ ਹੀ ਗੁਰੂ ਸਾਹਿਬ ਦੇ ਦਰਸ਼ਨ ਕਰ ਸਕਿਆ। ਅਕਬਰ ਬਾਦਸ਼ਾਹ ਨੇ ਸੇਵਾ ਭਾਵ ਤੋਂ ਖੁਸ਼ ਹੋ ਕੇ ਲੰਗਰ ਲਈ ਜਗੀਰ ਦੇਣ ਦੀ ਪੇਸ਼ਕਸ਼ ਕੀਤੀ, ਪਰ ਗੁਰੂ ਸਾਹਿਬ ਨੇ ਨਾਹ ਕਰ ਦਿੱਤੀ ਤੇ ਕਿਹਾ ਕਿ ਲੰਗਰ ਗੁਰੂ ਦੇ ਸਿੱਖਾਂ ਦੀ ਕਿਰਤ ਕਮਾਈ ਨਾਲ ਹੀ ਚਲੇਗਾ।

ਆਪ ਨੇ ਬੀਬੀਆਂ ਦੇ ਘੁੰਡ ਕੱਢਣ ਤੇ ਪੜਦੇ ਅੰਦਰ ਰਹਿਣ ਦੇ ਰਿਵਾਜ ਨੂੰ ਵੀ ਦੂਰ ਕੀਤਾ। ਸੰਗਤ ਵਿਚ ਸਭ ਮਾਈਆਂ ਬੀਬੀਆ ਖੁਲ੍ਹੇ ਮੂੰਹ ਆਉਂਦੀਆਂ ਸਨ। ਮਰਨ ਤੋਂ ਮਗਰੋਂ ਬਹੁਤ ਸਾਰੀਆਂ ਭੈੜੀਆਂ ਰਸਮਾਂ ਕੀਤੀਆਂ ਜਾਂਦੀਆਂ ਸਨ, ਗੁਰੂ ਜੀ ਨੇ ਸਭ ਖਤਮ ਕਰਵਾਈਆਂ।

ਗੁਰ ਸਿੱਖ ਧਰਮ ਦੇ ਪਰਚਾਰ ਦਾ ਪੱਕਾ ਪ੍ਰਬੰਧ ਕੀਤਾ। ਗੁਰੂ ਨਾਨਕ ਸਾਹਿਬ ਸਾਰੇ ਸ਼ਹਿਰਾਂ ਵਿਚ ਸਿੱਖ ਸੰਗਤਾਂ ਕਾਇਮ ਕਰ ਕੇ ਆਏ ਸਨ। ਤੀਜੇ ਪਾਤਸ਼ਾਹ ਨੇ ਸਾਰੀਆਂ ਸੰਗਤਾਂ ਨੂੰ ਇਕ ਲੜੀ ਵਿਚ ਪਰੋਇਆ। ਸਾਰੇ ਇਲਾਕੇ ਨੂੰ ਬਾਈ ਹਿੱਸਿਆਂ ਵਿਚ ਵੰਡਿਆਂ। ਹਰੇਕ ਹਿੱਸੇ ਲਈ ਇਕ ਮੁਖੀ ਸਿੱਖ ਪਰਚਾਰਕ ਥਾਪਿਆ। ਇਹਨਾਂ ਨੂੰ ਬਾਈ ਮੰਜੀਆਂ ਦਾ ਨਾਂ ਦਿੱਤਾ। ਇਸੇ ਤਰ੍ਹਾਂ ਇਹਨਾਂ ਦੇ ਥੱਲੇ 52 ਪੀੜ੍ਹੇ ਸਥਾਪਿਤ ਕੀਤੇ। ਜਿਨ੍ਹਾਂ ਦੇ ਮੁਖੀ ਸਿੱਖ ਪਰਚਾਰਕ ਥਾਪੇ ਗਏ। ਇਹਨਾਂ ਵਿਚੋਂ ਕਈ ਇਸਤਰੀਆਂ ਵੀ ਸਨ। ਜਿਥੇ ਜਿਥੇ ਸਿੱਖ ਸੰਗਤਾਂ ਸਨ ਉਥੇ ਲੰਗਰ ਸਜਾਏ ਜਾਂਦੇ, ਕੀਰਤਨ ਅਤੇ ਬਾਣੀ ਦੀ ਵਿਚਾਰ ਹੁੰਦੀ। ਇਸ ਸਭ ਦਾ ਨਤੀਜਾ ਇਹ ਹੋਇਆ ਕਿ ਸਭ ਜਾਤਾਂ ਬਰਾਦਰੀਆਂ ਦੇ ਲੋਕ ਧੜਾ ਧੜ ਸਿੱਖ ਬਣਨ ਲਗੇ। ਹਿੰਦੂ ਹੀ ਨਹੀਂ ਸਗੋਂ ਮੁਸਲਮਾਨ ਭੀ ਬਹੁਤ ਵਡੀ ਗਿਣਤੀ ਵਿਚ ਗੁਰੂ ਜੀ ਦੇ ਸਿੱਖ ਬਣੇ।

ਗੁਰੂ ਬਣਨ ਤੋਂ ਪਹਿਲੇ ਆਪ ਹਰਿਦੁਆਰ ਤੀਰਥ ਯਾਤਰਾ ਤੇ ਆਉਂਦੇ ਸਨ। ਗੁਰੂ ਅਮਰਦਾਸ ਜੀ ਨੇ ਗੁਰੂ ਬਣਨ ਤੋਂ ਬਾਦ ਇਕ ਵਡਾ ਪ੍ਰਚਾਰ ਦੌਰਾ ਕੁਰੂਖੇਤਰ, ਹਰਿਦੁਆਰ ਵਲ ਕੀਤਾ। ਇਥੇ ਲੋਕਾਂ ਨੂੰ ਉਪਦੇਸ਼ ਦੇ ਕੇ ਸਮਝਾਇਆ ਕਿ ਅਜਿਹੇ ਤੀਰਥਾਂ ਤੇ ਨਹਾਉਣ ਨਾਲ ਮੁਕਤੀ ਨਹੀਂ ਹੋਣੀ। ਗੁਰੂ ਦੀ ਸਿੱਖਿਆ ਗ੍ਰਹਿਣ ਕਰਕੇ ਗੁਰੂ ਹੁਕਮਾ ਤੇ ਤੁਰਿਆਂ ਹੀ ਆਤਮਕ ਸ਼ਾਂਤੀ ਮਿਲ ਸਕਦੀ ਹੈ। ਲੱਖਾਂ ਦੀ ਗਿਣਤੀ ਵਿਚ ਇਸ ਪਰਚਾਰ ਦੌਰੇ ਰਾਹੀਂ ਸਿੱਖ ਸਜੇ।

ਆਪ ਜੀ ਨੇ ਆਪਣੀ ਸਪੁਤਰੀ ਬੀਬੀ ਦਾਨੀ ਜੀ ਦਾ ਵਿਆਹ ਭਾਈ ਰਾਮਾ ਨਾਮੇ ਸਾਧਾਰਣ ਸਿੱਖ ਨਾਲ ਕੀਤਾ ਅਤੇ ਬੀਬੀ ਭਾਨੀ ਲਈ ਘੁੰਗਣੀਆਂ ਵੇਚਣ ਵਾਲੇ ਯਤੀਮ ਗਭਰੂ ਭਾਈ ਜੇਠਾ ਨੂੰ ਬਿਨਾ ਕਿਸੇ ਜਾਤ ਪਾਤ ਪੁਛ ਗਿਛ ਦੇ ਚੁਣਿਆ। ਜੇਠਾ ਜੀ ਦੀ ਪ੍ਰੇਮ ਸੇਵਾ ਤੇ ਭਗਤੀ ਵਾਲੀ ਰਹਿਤ ਨਾਲ ਗੁਰੂ ਜੀ ਬਹੁਤ ਪ੍ਰਸੰਨ ਸਨ।

ਪ੍ਰਚਾਰਕ ਗੁਰੂ ਸਾਹਿਬ ਪਾਸੋਂ ਬਾਣੀ ਲਿਖ ਕੇ ਲੈ ਜਾਂਦੇ ਅਤੇ ਦੂਰ ਦੁਰੇਡੇ ਥਾਵਾਂ ਤੇ ਸੰਗਤਾ ਤੀਕ ਬਾਣੀ ਪਹੁੰਚਾਂਦੇ।

ਸੰਨ 1574 ਨੂੰ ਗੁਰੂ ਅਮਰਦਾਸ ਜੀ ਗੁਰਿਆਈ ਤੇ ਸਿੱਖ ਕੌਮ ਦੀ ਸੌਂਪਣਾ (ਭਾਈ) ਜੇਠਾ ਜੀ) ਚੌਥੇ ਗੁਰੂ-ਗੁਰੂ ਰਾਮਦਾਸ ਜੀ ਨੂੰ ਕਰਕੇ ਜੋਤੀ ਜੋਤ ਸਮਾ ਗਏ।

—o—

## ਬੀਬੀ ਮਥੋ ਤੇ ਭਾਈ ਮੁਰਾਰੀ

ਭਾਈ ਮੁਰਾਰੀ ਦਾ ਪਹਿਲਾ ਨਾਮ ਪ੍ਰੇਮਾ ਸੀ। ਆਪ ਲਾਹੌਰ ਦੇ ਪਿੰਡ ਖਾਈ ਦੇ ਵਾਸੀ ਸਨ। ਭੈੜੀ ਸੰਗਤ ਅਤੇ ਵਿਭਚਾਰੀ ਜੀਵਨ ਦੇ ਫਲਸਰੂਪ ਸਰੀਰ ਕੋਹੜੀ ਹੋ ਗਿਆ। ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚ ਆ ਕੇ ਜੀਵਨ ਹੀ ਨਹੀਂ ਪਲਟਿਆ, ਕੋਹੜ ਦਾ ਰੋਗ ਭੀ ਦੂਰ ਹੋ ਗਿਆ। ਪ੍ਰੇਮਾ ਜੀ ਬਹੁਤ ਹੀ ਉੱਚੇ ਸੁੱਚੇ ਤੇ ਪਵਿੱਤਰ ਜੀਵਨ ਵਾਲੇ ਹੋ ਗਏ।



ਗੁਰੂ ਅਮਰਦਾਸ ਜੀ ਉਹਨਾਂ ਨੂੰ ਆਪਣਾ ਬੇਟਾ ਕਹਿ ਕੇ ਸੰਬੋਧਨ ਕਰਦੇ ਸਨ। ਗੁਰੂ ਜੀ ਨੇ ਇਕ ਵਾਰ ਸੰਗਤ ਵਿਚ ਇਹ ਹੁਕਮ ਕੀਤਾ ਕਿ ਕੋਈ ਪ੍ਰੇਮਾ ਜੀ ਨੂੰ, ਜਿਨ੍ਹਾਂ ਦਾ ਨਾਮ ਹੁਣ ਮੁਰਾਰੀ ਜੀ ਪਰਸਿੱਧ ਹੋ ਗਿਆ ਸੀ, ਆਪਣੀ ਕੰਨਿਆ ਵਿਆਹ ਦੇਵੇ। ਸ਼ੀਹਾਂ ਜੀ ਨੇ ਗੁਰੂ ਹੁਕਮ ਅਨੁਸਾਰ ਜਾਤ-ਪਾਤ, ਖਾਨਦਾਨ, ਮਾਇਕ ਹਾਲਤ ਆਦਿਕ ਨੂੰ ਨਾ ਵਿਚਾਰਿਆ ਆਪਣੀ ਲੜਕੀ ਮਥੋ ਦਾ ਅਨੰਦ ਕਾਰਜ ਮੁਰਾਰੀ ਜੀ ਨਾਲ ਕਰਨਾ ਮੰਨ ਲਿਆ। ਮਥੋ ਦੀ ਮਾਤਾ ਜੀ ਨੂੰ ਇਹ ਤਜਵੀਜ਼ ਠੀਕ ਨਾ ਜਚੀ। ਗੁਰੂ ਸਾਹਿਬ ਦੇ ਸਮਝਾਉਣ ਨਾਲ ਉਸ ਨੇ ਭੀ ਸਿੱਖ ਰਹੁ ਰੀਤ ਅਨੁਸਾਰ ਆਪਣੀ ਕੰਨਿਆ ਮਥੋ ਦਾ ਵਿਆਹ ਮੁਰਾਰੀ ਜੀ ਨਾਲ ਕਰਨਾ ਪਰਵਾਨ ਕਰ ਲਿਆ। ਅਨੰਦ ਕਾਰਜ ਹੋਇਆ। ਇਹ ਸੁਭਾਗ ਜੋੜੀ ਬਹੁਤ ਹੀ ਸਿੱਖੀ ਜੀਵਨ ਵਾਲੀ ਹੋਈ। ਸਤਿਗੁਰਾਂ ਨੇ ਇਹਨਾਂ ਦੋਹਾਂ ਨੂੰ ਪ੍ਰਚਾਰਕ ਥਾਪਿਆ। ਦੋਹਾਂ ਜੀਆਂ ਨੇ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ।

ਬੀਬੀ ਮਥੋ ਤੇ ਮੁਰਾਰੀ ਜੀ ਦੀ ਸਾਖੀ ਤੋਂ ਸਪਸ਼ਟ ਹੁੰਦਾ ਹੈ ਕਿ ਵੱਡੇ ਤੋਂ ਵੱਡਾ ਮੰਦ-ਕਰਮੀ ਭੀ ਸਿੱਖੀ ਵਿਚ ਆ ਕੇ ਨੇਕ ਤੇ ਉੱਚੇ ਜੀਵਨ ਦਾ ਧਾਰਨੀ ਬਣ ਸਕਦਾ ਹੈ। ਅਨੰਦ ਕਾਰਜ ਜਾਂ ਰਿਸ਼ਤੇ ਨਾਤਿਆਂ ਲਈ ਜਾਤ-ਪਾਤ ਖਾਨਦਾਨੀ ਤੇ ਮਾਇਆ ਆਦਿਕ ਦੇ ਆਧਾਰ ਠੀਕ ਨਹੀਂ। ਇਹਨਾਂ ਦੀ ਥਾਵੇਂ ਲੜਕੇ ਲੜਕੀ ਦੇ ਗੁਣ, ਸੁਭਾਅ, ਆਚਰਨ, ਸਿਹਤ, ਉਮਰ ਆਦਿ ਦਾ ਮੇਲ ਵਾਚਣਾ-ਪਰਖਣਾ ਚਾਹੀਦਾ ਹੈ।

—o—

## ਗੁਰੂ ਰਾਮਦਾਸ ਜੀ

ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਲਾਹੌਰ (ਪਾਕਿਸਤਾਨ) ਸ਼ਹਿਰ ਦੇ ਬਜ਼ਾਰ ਚੂਨਾ ਮੰਡੀ ਵਿਖੇ 24 ਸਤਬੰਰ 1534 ਨੂੰ ਹੋਇਆ। ਆਪ ਜੀ ਦਾ ਪਹਿਲਾਂ ਨਾਮ ਭਾਈ ਜੇਠਾ ਜੀ ਸੀ। ਆਪ ਅਜੇ ਬਹੁਤ ਹੀ ਛੋਟੀ ਉਮਰ ਦੇ ਸਨ ਕਿ ਆਪ ਦੀ ਮਾਤਾ ਜੀ ਚਲਾਣਾ ਕਰ ਗਏ। ਸੱਤ ਸਾਲ ਦੇ ਹੋਏ ਤਾਂ ਪਿਤਾ ਜੀ ਭੀ ਚੜ੍ਹਾਈ ਕਰ ਗਏ। ਆਪ ਦੇ ਨਾਨਕੇ ਪਿੰਡ ਬਾਸਰਕੇ ਰਹਿੰਦੇ ਸਨ। ਆਪ ਦੀ ਨਾਨੀ ਆਪ ਨੂੰ ਪਿੰਡ ਬਾਸਰਕੇ ਲੈ ਆਈ। ਬਾਸਰਕੇ (ਗੁਰੂ) ਅਮਰਦਾਸ ਜੀ ਨਾਲ ਮੇਲ ਹੋਇਆ। ਗੁਰੂ ਸਾਹਿਬ ਨੇ ਧੀਰਜ ਤੇ ਹੌਂਸਲਾ ਦਿੱਤਾ।

ਬਾਸਰਕੇ ਆ ਕੇ ਆਪ ਨੇ ਛੋਟੀ ਉਮਰੇ ਘੁੰਗਣੀਆਂ ਵੇਚਣੀਆਂ ਅਰੰਭ ਕੀਤੀਆਂ। ਪੰਜ ਸਾਲ ਨਾਨੀ ਜੀ ਕੋਲ ਹੀ ਟਿਕੇ ਰਹੇ, ਫਿਰ ਆਪਣੀ ਨਾਨੀ ਸਮੇਤ ਗੋਇੰਦਵਾਲ ਆ ਵਸੇ। ਗੋਇੰਦਵਾਲ ਆ ਕੇ ਘੁੰਗਣੀਆਂ ਵੇਚਣ ਦਾ ਕੰਮ ਜਾਰੀ ਰਿਹਾ ਅਤੇ ਜਦ ਵੀ ਸਮਾਂ ਮਿਲਦਾ ਗੁਰੂ ਸੰਗਤ ਦੀ ਸੇਵਾ ਕਰਦੇ। (ਗੁਰੂ) ਅਮਰਦਾਸ ਜੀ ਨਾਲ ਪਿਆਰ ਵਧਦਾ ਗਿਆ। ਗੁਰੂ ਅਮਰਦਾਸ ਜੀ ਨੇ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦਾ ਆਨੰਦ ਕਾਰਜ ਆਪ ਜੀ ਨਾਲ ਕਰ ਦਿੱਤਾ।

ਆਪ ਗੁਰੂ ਅਮਰਦਾਸ ਜੀ ਦੇ ਭਾਵੇਂ ਰਿਸ਼ਤੇ ਵਿਚ ਜਵਾਈ ਲਗਦੇ ਸਨ ਪਰੰਤੂ ਸਭ ਦੁਨਿਆਵੀ ਰਿਸ਼ਤੇ ਭੁਲਾ ਕੇ, ਗੁਰੂ ਦੇ ਸਿੱਖ ਹੋ ਕੇ ਸੇਵਾ ਕਰਦੇ ਰਹੇ ।

ਆਪ ਨੇ ਸੇਵਾ ਕਰ ਕੇ ਗੁਰੂ ਅਮਰਦਾਸ ਜੀ ਦਾ ਮਨ ਰਿੱਝਾ ਲਿਆ, ਸਿੱਖੀ ਆਸ਼ੇ ਨੂੰ ਪੂਰੀ ਤਰ੍ਹਾਂ ਸਮਝ ਲਿਆ ਤੇ ਆਪਣਾ ਜੀਵਨ ਸਿੱਖੀ ਦੇ ਸੱਚੇ ਵਿਚ ਢਾਲ ਲਿਆ ।

ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਪ੍ਰਚਾਰ ਨੂੰ ਵਧਦਾ ਵੇਖ ਧਰਮ ਪ੍ਰਚਾਰ ਦਾ ਮੁਖ ਕੇਂਦਰ ਗੋਇੰਦਵਾਲ ਤੋਂ ਅੰਮ੍ਰਿਤਸਰ ਸਾਹਿਬ ਤਿਆਰ ਕਰਵਾਇਆ । (ਗੁਰੂ) ਰਾਮਦਾਸ ਜੀ ਨੂੰ ਅੰਮ੍ਰਿਤਸਰ ਵਸਾਉਣ ਦਾ ਕੰਮ ਸੌਂਪਿਆ ।

ਗੁਰੂ ਅਮਰਦਾਸ ਜੀ ਨੇ ਅਗਸਤ ਸੰਨ 1574 ਵਿਚ ਸਾਰੀ ਸੰਗਤ ਤੇ ਆਪਣੇ ਸਾਰੇ ਪ੍ਰਵਾਰ ਦੇ ਸਾਹਮਣੇ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦੇ ਦਿੱਤੀ । ਜਦੋਂ ਗੁਰੂ ਅਮਰਦਾਸ ਜੀ ਨੇ ਅੱਗੇ ਮੱਥਾ ਟੇਕਿਆ ਤਾਂ ਆਪ ਵੈਰਾਗ ਵਿਚ ਬੋਲ ਉਠੇ, "ਪਾਤਸ਼ਾਹ ! ਤੂੰ ਆਪ ਜਾਣਦਾ ਹੈਂ ਮੈਂ ਲਾਹੌਰ ਦੀਆਂ ਗਲੀਆਂ ਵਿਚ ਕੱਖਾਂ ਵਾਂਗ ਰੁਲਣ ਵਾਲਾ ਸੀ । ਮੇਰੀ ਯਤੀਮ ਦੀ ਬਾਂਹ ਫੜਨ ਲਈ ਕੋਈ ਤਿਆਰ ਨਹੀਂ ਸੀ । ਪਾਤਸ਼ਾਹ ਇਹ ਤੇਰੀ ਹੀ ਮਿਹਰ ਹੈ ਕਿ ਤੂੰ ਮੇਰੇ ਵਰਗੇ ਕੀੜੇ ਨੂੰ ਪਿਆਰ ਨਾਲ ਤੱਕਿਆ ਤੇ ਮੈਨੂੰ ਯਤੀਮ ਨੂੰ ਅੱਜ ਅਰਸ਼ਾਂ ਤੇ ਅਪੜਾ ਦਿੱਤਾ ।'

ਅੰਮ੍ਰਿਤਸਰ ਵਿਖੇ ਆਪ ਨੇ ਵਸੋਂ ਕਰਾਉਣੀ ਅਰੰਭੀ ਇਸ ਲਈ ਆਪ ਨੇ ਥਾਂ ਥਾਂ ਤੋਂ ਵਖ ਵਖ ਕੰਮਾਂ ਕਿੱਤਿਆਂ ਵਾਲੇ ਬੰਦੇ ਮੰਗਵਾ ਕੇ ਇਥੇ ਵਸਾਏ । ਹਰ ਤਰ੍ਹਾਂ ਦਾ ਕਾਰ ਵਿਹਾਰ ਅੰਮ੍ਰਿਤਸਰ ਸਾਹਿਬ ਵਿਖੇ ਹੋਣ ਲੱਗਾ । ਸੰਨ 1577 ਵਿਚ ਆਪ ਨੇ ਦੁਖ ਭੰਜਨੀ ਬੇਰੀ ਦੇ ਪਾਸ ਇਕ ਤਾਲ (ਅੰਮ੍ਰਿਤਸਰ) ਖੁਦਵਾਇਆ ਜਿਸ ਨੂੰ ਮਗਰੋਂ ਗੁਰੂ ਅਰਜਨ ਸਾਹਿਬ ਜੀ ਨੇ ਸੰਪੂਰਨ ਕੀਤਾ ।

ਗੁਰੂ ਰਾਮਦਾਸ ਜੀ ਨੇ 31 ਅਗਸਤ ਸੰਨ 1581 ਨੂੰ (ਗੁਰੂ) ਅਰਜਨ ਸਾਹਿਬ ਨੂੰ ਗੁਰਿਆਈ, ਅਤੇ ਸਿੱਖ ਕੌਮ ਦੀ ਅਗਵਾਈ ਬਖਸ਼ੀ ਤੇ ਆਪ 1 ਸਤੰਬਰ 1881 ਨੂੰ ਜੋਤੀ ਜੋਤ ਸਮਾ ਗਏ ।

—o—

# ਗੁਰੂ ਅਰਜਨ ਸਾਹਿਬ ਜੀ

ਗੁਰੂ ਅਰਜਨ ਸਾਹਿਬ ਜੀ ਦਾ ਪ੍ਰਕਾਸ਼ 15 ਅਪ੍ਰੈਲ ਸੰਨ 1563 ਨੂੰ ਗੋਇੰਦਵਾਲ ਵਿਖੇ ਗੁਰੂ ਰਾਮਦਾਸ ਜੀ ਦੇ ਘਰ ਮਾਤਾ ਭਾਨੀ ਜੀ ਦੀ ਕੁਖੋਂ ਹੋਇਆ । 11 ਸਾਲ ਦੀ ਉਮਰ ਤਕ ਗੋਇੰਦਵਾਲ ਹੀ ਰਹੇ । ਨਾਨਾ ਗੁਰੂ ਅਮਰਦਾਸ ਜੀ ਪਾਸੋਂ ਗੁਰਮਤ ਦੀ ਲੱਗਨ ਲੱਗੀ । ਗੁਰਸਿੱਖੀ ਵਿਚ ਪ੍ਰਪੱਕ ਹੋਏ । ਜਦੋਂ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ ਤਾਂ ਆਪ ਪਿਤਾ ਗੁਰੂ ਰਾਮਦਾਸ ਜੀ ਨਾਲ ਅੰਮ੍ਰਿਤਸਰ ਵਿਖੇ ਆ ਗਏ ।



18 ਸਾਲ ਦੀ ਉਮਰੇ ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਸਾਹਿਬ ਨੂੰ ਗੁਰਿਆਈ ਬਖਸ਼ ਦਿੱਤੀ ।

1 ਸਤੰਬਰ 1581 ਨੂੰ ਗੁਰੂ ਰਾਮਦਾਸ ਜੀ ਗੋਇੰਦਵਾਲ ਜਾ ਕੇ ਜੋਤੀ ਜੋਤ ਸਮਾਏ ।

ਗੁਰੂ ਅਰਜਨ ਸਾਹਿਬ ਜੀ ਨੇ ਅੰਮ੍ਰਿਤਸਰ ਸਰੋਵਰ ਦੀ ਸੇਵਾ ਅਰੰਭ ਕਰਾਈ । ਸੰਗਤਾਂ ਨੂੰ ਦਸਵੰਧ ਦੇਣ ਦੀ ਪਰੇਰਣਾ ਕੀਤੀ । ਸਰੋਵਰ ਸੰਨ 1588 ਵਿਚ ਮੁਕੰਮਲ ਹੋਇਆ, ਜਿਸ ਦਾ ਨਾਂ ਗੁਰੂ ਅਰਜਨ ਸਾਹਿਬ ਨੇ 'ਅੰਮ੍ਰਿਤਸਰ' ਰਖਿਆ । ਗੁਰੂ ਅਰਜਨ ਸਾਹਿਬ ਨੇ ਸਰੋਵਰ ਦੇ ਵਿਚਕਾਰ ਦਰਬਾਰ ਸਾਹਿਬ ਦੀ ਨੀਂਹ ਆਪਣੇ ਪਿਆਰੇ ਸਿੱਖ ਸਾਈਂ ਮੀਆਂ ਮੀਰ ਪਾਸੋਂ ਰਖਵਾਈ ।

ਆਪ ਨੇ ਮਾਝੇ ਦੇ ਪਿੰਡਾਂ ਵਿਚ ਸਿਖੀ ਦਾ ਪ੍ਰਚਾਰ ਕੀਤਾ । ਤਰਨ ਤਾਰਨ ਵਸਾਇਆ, ਖਡੂਰ, ਗੋਇੰਦਵਾਲ, ਸਰਹਾਲੀ, ਖਾਨਪੁਰ ਆਦਿ ਸਾਰੇ ਇਲਾਕਿਆਂ ਵਿਚ ਪ੍ਰਚਾਰ ਕੀਤਾ । ਤਰਨ ਤਾਰਨ ਵਿਖੇ ਇਕ ਦਵਾਖਾਨਾ ਭੀ ਬਣਵਾਇਆ ਜਿਥੇ ਸਰੀਰਕ ਦੁਖਾਂ ਦਾ ਇਲਾਜ ਹੁੰਦਾ ਸੀ, ਅਪੰਗਾਂ ਕੋੜ੍ਹੀਆਂ ਆਦਿ ਦੀ ਦੇਖ ਰੇਖ ਦਾ ਪ੍ਰਬੰਧ ਵੀ ਇਥੇ ਕੀਤਾ ਗਿਆ ।

ਲਾਹੌਰ ਵਿਚ ਕਾਲ ਪੈ ਗਿਆ । ਕਾਲ ਦੇ ਕਾਰਨ ਕਈ ਬੀਮਾਰੀਆਂ ਫੈਲ ਗਈਆਂ । ਗੁਰੂ ਜੀ ਸਿਖਾਂ ਤੇ ਪਰਵਾਰ ਸਮੇਤ ਪਹੁੰਚੇ । ਸਾਰਾ ਦਸਵੰਧ ਦੁਖੀਆਂ ਦੇ ਦੁਖ ਵੰਡਾਉਣ ਲਈ ਖਰਚ ਕੀਤਾ । ਆਪਣੇ ਹੱਥੀਂ ਸੇਵਾ ਕੀਤੀ । ਯਤੀਮਾਂ ਦੀ ਪਾਲਣਾ ਲਈ ਆਸ਼ਰਮ ਖਣੇ, ਲੰਗਰ ਜਾਰੀ ਕੀਤੇ ਗਏ ।

ਦਰਬਾਰ ਸਾਹਿਬ ਦੀ ਤਿਆਰੀ ਤੋਂ ਬਾਅਦ ਗੁਰੂ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਦਾ ਕੰਮ ਅਰੰਭ ਕਰਵਾਇਆ । ਉਨ੍ਹਾਂ ਸੰਪਾਦਨਾ ਦੇ ਇਸ ਮਹਾਨ ਕੰਮ ਲਈ ਭਾਈ ਗੁਰਦਾਸ ਜੀ ਦੀ ਡਿਊਟੀ ਲਗਾਈ । ਭਾਈ ਗੁਰਦਾਸ ਜੀ ਨੇ ਗੁਰੂ ਸਾਹਿਬ ਦੀ ਦੇਖ ਰੇਖ ਹੇਠ ਰਾਮਸਰ ਸਰੋਵਰ ਦੇ ਕੰਢੇ ਬੈਠ ਕੇ ਸੇਵਾ ਨਿਭਾਈ । ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਦਰਬਾਰ ਸਾਹਿਬ ਵਿਖੇ ਸਤੰਬਰ ਸੰਨ 1604 ਵਿਚ ਕਰ ਦਿਤਾ ਗਿਆ । ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ ਗਿਆ ।

ਗੁਰੂ ਸਾਹਿਬ ਦੇ ਸਮੇਂ ਬਹੁਤ ਸਾਰੇ ਮੁਸਲਮਾਨ ਸਿੱਖ ਸੱਜ ਗਏ, ਜਿਸ ਨਾਲ ਵੇਲੇ ਦੀ ਹਕੂਮਤ ਪਿੱਟ ਉੱਠੀ ਤੇ ਬਹਾਨੇ ਬਣਾ ਕੇ ਝੂਠੇ ਮੁਕੱਦਮੇ ਚਲਾ ਦਿਤੇ ।

30 ਮਈ ਸੰਨ 1606 ਨੂੰ ਗੁਰੂ ਅਰਜਨ ਸਾਹਿਬ ਜੀ ਨੂੰ ਸਖਤ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਗਿਆ ।

ਅਹਿਲਕਾਰ ਚੰਦੂ ਨੇ ਗੁਰੂ ਅਰਜਨ ਸਾਹਿਬ ਨੂੰ ਸੜਦੇ ਉਬਲਦੇ ਪਾਣੀ ਦੀ ਦੇਗ ਵਿਚ ਬਿਠਾਇਆ । ਫਿਰ ਨੰਗੇ ਪਿੰਡੇ ਉੱਤੇ ਸੜਦੀ ਬਲਦੀ ਤੱਤੀ ਰੇਤ ਪੁਆਈ ਗਈ । ਫਿਰ ਉਹਨਾਂ ਨੂੰ ਲੋਹ ਉਤੇ ਬਿਠਾ ਕੇ ਹੇਠਾਂ ਅੱਗ ਦਾ ਭਾਂਬੜ ਮਚ ਦਿਆ ਗਿਆ । ਸਤਿਗੁਰੂ ਜੀ ਦਾ ਸਾਰਾ ਸਰੀਰ ਤਸੀਹਾਂ ਨਾਲ ਛਾਨਣੀ ਛਾਨਣੀ ਹੋ ਗਿਆ ਪਰ ਆਪ ਅਕਾਲ ਪੁਰਖ ਦੇ ਭਾਣੇ ਵਿਚ ਅਡੋਲ ਟਿਕੇ ਰਹੇ । ਇਹਨਾਂ ਭਿਆਣਕ ਤਸੀਹਿਆਂ ਤੋਂ ਬਾਅਦ ਗੁਰੂ ਜੀ ਨੂੰ

ਰਾਵੀ ਦੇ ਠੰਢੇ ਪਾਣੀ ਵਿਚ ਵਹਾ ਦਿੱਤਾ ਗਿਆ। ਇਸ ਤਰ੍ਹਾਂ ਗੁਰੂ ਅਰਜਨ ਸਾਹਿਬ ਸਿੱਖੀ ਵਿਚ ਭਰਪੂਰ ਵਾਧਾ ਕਰਕੇ ਸ਼ਹੀਦ ਹੋ ਗਏ। ਸ਼ਹੀਦ ਹੋਣ ਤੋਂ ਪਹਿਲਾਂ ਉਹਨਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਆਈ ਤੇ ਸਿੱਖ ਕੌਮ ਦੀ ਅਗਵਾਈ ਦੀ ਜ਼ਿਮੇਂਵਾਰੀ ਬਖਸ਼ ਦਿੱਤੀ ਸੀ।

—o—

# ਕਿੱਲਾ ਪੁਟਿਆ

ਗੁਰੂ ਅਰਜਨ ਸਾਹਿਬ ਦਾ ਅਨੰਦ ਕਾਰਜ ਗੁਰੂ ਕੇ ਅਨਿੰਨ ਸਿੱਖ ਭਾਈ ਕਿਸ਼ਨ ਚੰਦ ਦੀ ਸਪੁਤਰੀ ਗੰਗਾ ਜੀ ਨਾਲ ਹੋਣਾ ਨੀਯਤ ਹੋਇਆ। ਮਰਯਾਦਾ ਅਨੁਸਾਰ ਗੁਰੂ ਸਾਹਿਬ ਆਪਣੇ ਮੁਖੀ ਗੁਰਸਿੱਖਾਂ ਨੂੰ ਨਾਲ ਲੈ ਜਾ ਢੁੱਕੇ। ਪਿੰਡ ਦੇ ਬ੍ਰਾਹਮਣਾਂ, ਜਾਤ ਅਭਿਮਾਨੀ ਖਤਰੀਆਂ ਨੇ ਜਦ ਵੇਖਿਆ ਕਿ ਗੁਰੂ ਸਾਹਿਬ ਨਾਲ ਹਰ ਸ਼ਰੇਣੀ ਦੇ ਗੁਰਸਿੱਖ ਹਨ, ਉਹ ਬਹੁਤ ਕਲਪੇ ਕਿ ਕਿਵੇਂ ਹੋ ਸਕਦਾ ਹੈ ਕਿ ਖਤਰੀ ਦੇ ਘਰ ਢੁੱਕਾ ਹੋਵੇ ਅਤੇ ਬਰਾਤ ਵਿਚ ਸ਼ੂਦਰ ਵੀ ਆਉਣ। ਇਸ ਪੁਰ ਪਿੰਡ ਵਾਲਿਆਂ ਪੰਚਾਇਤ ਕੀਤੀ। ਬਰਾਤ ਵਾਪਸ ਮੋੜ ਦੇਣ ਲਈ ਲਗੇ ਵਿਉਂਤਾਂ ਘੜਣ। ਆਖਰ ਇਹ ਵਿਉਂਤ ਬਣੀ ਕਿ ਇਹ ਕਿਹਾ ਜਾਵੇ ਕਿ ਸਾਡੇ ਪਿੰਡ ਦਾ ਰਿਵਾਜ ਹੈ ਕਿ ਜਦ ਕੋਈ ਵਿਆਹ ਹੁੰਦਾ ਹੈ ਤਾਂ ਲਾੜੇ ਨੂੰ ਕਿੱਲਾ ਨੇਜ਼ੇ ਨਾਲ ਪੁਟਨਾ ਪੈਂਦਾ ਹੈ। ਪਰ ਉਹਨਾਂ ਨੇ ਸ਼ਰਾਰਤ ਕੀਤੀ। ਇਕ ਕਿੱਕਰ ਦਾ ਦਰਖਤ ਉਤੋਂ ਛਿਲ ਛਿਲਾ ਕੇ ਕਿੱਲੇ ਦੀ ਤਰ੍ਹਾਂ ਬਣਾ ਦਿੱਤਾ। ਉਹਨਾਂ ਨੂੰ ਨਿਸਚਾ ਸੀ ਕਿ ਇਹ ਜੜ੍ਹਾਂ ਸਮੇਤ ਕਿੱਕਰ ਕਿਹੜਾ ਪੁਟਿਆ ਜਾਣਾ ਹੈ। ਫਿਰ ਆ ਬੇਨਤੀ ਕੀਤੀ। ਗੁਰੂ ਸਾਹਿਬ ਹੱਸ ਪਏ ਤੇ ਨੇਜ਼ਾ ਹੱਥ ਵਿਚ ਲੈ ਕੇ ਘੋੜੇ ਤੇ ਸਵਾਰ ਹੋ ਕੇ ਇਕੋ ਹੀ ਹੱਲੇ ਵਿਚ ਕਿੱਕਰ ਦਾ ਕਿੱਲਾ ਜੋ ਜੜ੍ਹਾਂ ਸਮੇਤ ਸੀ, ਪੁਟ ਕੇ ਰੱਖ ਦਿਤਾ। ਇਸ ਪੁਰ ਪੰਡਿਤਾਂ, ਖਤਰੀਆਂ ਦੀ ਖਾਨਿਓਂ ਗਈ। ਉਪਰੰਤ ਅਨੰਦ ਕਾਰਜ ਹੋਇਆ। ਬਾਬਾ ਬੁੱਢਾ ਜੀ ਨੇ ਲਾਵਾਂ ਪੜ੍ਹੀਆਂ ਤੇ ਭਾਈ ਗੁਰਦਾਸ ਜੀ ਨੇ ਸਾਰੀ ਅਨੰਦ ਦੀ ਰਸਮ ਕਰਵਾਈ। ਜਿਥੇ ਗੁਰੂ ਸਾਹਿਬ ਇਕ ਮਹਾਨ ਸ਼ਖਸੀਅਤ, ਗੁਰਬਾਣੀ ਦੇ ਪੁੰਜ ਸਨ, ਨਾਲ ਨਾਲ ਘੋੜ ਸਵਾਰੀ, ਸ਼ਸ਼ਤਰ ਵਿਦਿਆ ਵਿਚ ਵੀ ਨਿਪੁੰਨ ਸ਼ਨ।

—o—

# ਭਾਈ ਕਲਿਆਣਾ ਜੀ

ਸੰਨ 1590 ਦੀ ਘਟਨਾ ਹੈ, ਜਦੋਂ ਅੰਮ੍ਰਿਤਸ਼ਰ ਹਰਿਮੰਦਰ ਸਾਹਿਬ ਦੀ ਇਮਾਰਤ ਬਣ ਰਹੀ ਸੀ। ਗੁਰੂ ਅਰਜਨ ਸਾਹਿਬ ਜੀ ਨੇ ਆਪਣੇ ਸਿੱਖ ਭਾਈ ਕਲਿਆਣਾ ਜੀ ਨੂੰ



ਇਮਾਰਤੀ ਲਕੜੀ ਲੈਣ ਲਈ ਰਿਆਸਤ ਮੰਡੀ ਹਿਮਾਚਲ ਪ੍ਰਦੇਸ਼ ਭੇਜਿਆ। ਉਥੋਂ ਦਾ ਹਿੰਦੂ ਰਾਜਾ ਹਰੀ ਸੈਨ ਸੀ। ਉਹ ਸਾਰੇ ਬ੍ਰਾਹਮਣੀ ਕਰਮ-ਕਾਂਡ ਕਰਦਾ ਸੀ। ਉਹ ਆਪ ਵਰਤ ਰਖਦਾ ਸੀ ਅਤੇ ਸਾਰੀ ਜਨਤਾ ਕੋਲੋਂ ਵੀ ਸਰਕਾਰੀ ਤੌਰ ਤੇ ਵਰਤ ਰਖਵਾਉਂਦਾ ਸੀ।

ਭਾਈ ਕਲਿਆਣਾ ਜਦੋਂ ਉੱਥੇ ਪੁਜੇ, ਜਨਮ ਅਸ਼ਟਮੀ ਦਾ ਦਿਨ ਸੀ। ਸਰਕਾਰੀ ਐਲਾਨ ਅਨੁਸਾਰ ਸਾਰਿਆਂ ਨੂੰ ਵਰਤ ਰੱਖਣ ਲਈ ਕਿਹਾ ਗਿਆ। ਸਾਰਿਆਂ ਨੇ ਰਾਜੇ ਦਾ ਹੁਕਮ ਮੰਨ ਕੇ ਵਰਤ ਰੱਖਣਾ ਸੀ। ਭਾਈ ਕਲਿਆਣਾ ਜੀ ਨੇ ਵਰਤ ਨਾ ਰੱਖਿਆ ਸਗੋਂ ਹਿੰਦੂਆਂ ਨੂੰ ਵੀ ਵਰਤ ਛੱਡਣ ਲਈ ਪ੍ਰੇਰਨਾ ਕੀਤੀ। ਖੁਲ੍ਹੇ ਮੈਦਾਨ 'ਚ ਲੰਗਰ ਤਿਆਰ ਕੀਤਾ ਤੇ ਉੱਚੇ ਚੜ੍ਹ ਕੇ ਆਵਾਜ਼ ਮਾਰੀ "ਗੁਰੂ ਕਾ ਲੰਗਰ ਤਿਆਰ ਹੈ, ਜਿਸ ਲੋੜਵੰਦ ਨੇ ਛੱਕਣਾ ਹੈ, ਆ ਕੇ ਛੱਕ ਲਵੇ।" ਇਸ ਗੱਲ ਦੀ ਰਾਜੇ ਕੋਲ ਸ਼ਿਕਾਇਤ ਪਹੁੰਚੀ। ਰਾਜੇ ਨੂੰ ਬੜਾ ਗੁੱਸਾ ਚੜ੍ਹਿਆ। ਉਸ ਨੇ ਭਾਈ ਸਾਹਿਬ ਨੂੰ ਬੁਲਾ ਭੇਜਿਆ। ਭਾਈ ਸਾਹਿਬ ਅਗੇ ਹੀ ਇਸ ਮੌਕੇ ਦੀ ਉਡੀਕ ਵਿਚ ਬੈਠੇ ਸਨ। ਉਹ ਬਿਲਕੁਲ ਡਰੇ ਨਹੀਂ। ਗੁਰਬਾਣੀ ਦੀਆਂ ਸਚਾਈਆਂ ਸਿੱਖ ਨੂੰ ਨਿਡਰ ਬਣਾ ਦੇਂਦੀਆਂ ਹਨ। ਰਾਜੇ ਨੇ ਭਾਈ ਸਾਹਿਬ ਤੋਂ ਪੁਛਿਆ, "ਤੁਸੀਂ ਜਨਮ ਅਸ਼ਟਮੀ ਦਾ ਵਰਤ ਕਿਉਂ ਨਹੀਂ ਰਖਿਆ?"

ਭਾਈ ਕਲਿਆਣਾ ਜੀ ਨੇ ਉੱਤਰ ਦਿਤਾ, "ਤੁਸੀਂ ਆਪ ਕ੍ਰਿਸ਼ਨ ਦੀ ਮੂਰਤੀ ਬਣਾਈ ਹੈ। ਮੂਰਤੀ ਪੱਥਰ ਦੀ ਹੈ। ਤੁਸੀਂ ਸਾਰੇ ਇਸਦੀ ਪੂਜਾ ਕਰਦੇ ਹੋ। ਸਾਰਾ ਦਿਨ ਆਪ ਭੁੱਖੇ ਰਹਿ ਕੇ ਕ੍ਰਿਸ਼ਨ ਦੀ ਮੂਰਤੀ ਨੂੰ ਅੰਨ ਖੁਵਾਂਦੇ ਹੋ, ਫਿਰ ਆਪ ਖਾਂਦੇ ਹੋ। ਪੱਥਰ ਦੀ ਮੂਰਤੀ ਨੂੰ ਅੰਨ ਖੁਆਉਣਾ ਮੂਰਖਪੁਣਾ ਹੈ। ਮੂਰਤੀ ਕੁਝ ਖਾਂ ਨਹੀਂ ਸਕਦੀ। ਮੇਰੇ ਗੁਰੂ ਸਾਹਿਬ ਨੇ ਤਾਂ ਇਹ ਉਪਦੇਸ਼ ਦਿੱਤਾ ਹੈ ਕਿ 'ਰੱਬ ਹਰ ਥਾਂ ਵਸਦਾ ਹੈ।" ਮੂਰਤੀ ਤਾਂ ਮਨੁਖ ਨੇ ਆਪ ਬਣਾਈ ਹੈ। ਮੂਰਤੀ ਵਿਚ ਰੱਬ ਨਹੀਂ। ਕੋਈ ਦਿਨ ਭੈੜਾ ਨਹੀਂ, ਕੋਈ ਖਾਸ ਦਿਨ ਚੰਗਾ ਨਹੀਂ। ਸਭ ਦਿਨ ਇਕੋ ਜਿਹੇ ਹਨ। ਵਰਤ ਰੱਖਣਾ ਪਖੰਡ ਹੈ। ਇਹ ਰੱਬ ਦੀ ਪੂਜਾ ਦਾ ਤਰੀਕਾ ਨਹੀਂ ਸਗੋਂ ਸਰੀਰ ਨੂੰ ਦੁਖ ਦੇਣ ਦਾ ਵਸੀਲਾ ਹੈ।

ਜਦੋਂ ਰਾਜੇ ਨੇ ਭਾਈ ਕਲਿਆਣਾ ਜੀ ਦੀਆਂ ਇਹ ਸੱਚੀਆਂ ਤੇ ਗਿਆਨ ਭਰਪੂਰ ਦਲੇਰੀ ਦੀਆਂ ਗੱਲਾ ਸੁਣੀਆਂ ਤਾਂ ਬੜਾ ਪ੍ਰਸੰਨ ਹੋਇਆ। ਉਸਨੂੰ ਬ੍ਰਹਮਣੀ ਮਤ ਦੇ ਸਾਰੇ ਕਰਮ ਕਾਂਡ ਫੋਕਟ ਲੱਗਣ ਲੱਗ ਪਏ। ਰਾਜੇ ਦੇ ਮਨ ਵਿਚ ਇਹ ਵਿਚਾਰ ਉਠਿਆ ਕਿ ਮੈਂ ਵੀ ਐਸੇ ਸਤਿਗੁਰੂ ਦੇ ਦਰਸ਼ਨ ਕਰਾਂ ਜਿਸ ਨੇ ਭਾਈ ਕਲਿਆਣਾ ਜੀ ਨੂੰ ਐਸੀ ਸੁੰਦਰ ਸਿਖਿਆ ਦਿੱਤੀ ਹੈ। ਰਾਜੇ ਨੇ ਭਾਈ ਕਲਿਆਣਾ ਜੀ ਨੂੰ ਆਪਣੇ ਦਿਲ ਦੀ ਗੱਲ ਦਸੀ। ਭਾਈ ਕਲਿਆਣਾ ਜੀ ਰਾਜੇ ਨੂੰ ਨਾਲ ਲੈ ਕੇ ਅੰਮ੍ਰਿਤਸਰ ਆਏ। ਰਾਜੇ ਨੇ ਆਪਣੇ ਸਾਥੀਆਂ ਸਮੇਤ ਗੁਰੂ ਅਰਜਨ ਸਾਹਿਬ ਜੀ ਪਾਸੋਂ ਸਿੱਖੀ ਦੀਦਾਰ ਪ੍ਰਾਪਤ ਕੀਤੀ।

ਗੁਰਸਿੱਖ ਗੁਰਬਾਣੀ ਨੂੰ ਸਮਝ ਕੇ ਪੜ੍ਹਦਾ ਹੈ। ਗੁਰਬਾਣੀ ਦੀਆਂ ਸੱਚੀਆਂ ਗੱਲਾਂ ਰਾਹੀਂ ਲੋਕਾਂ ਨੂੰ ਸਿੱਖ ਬਣਾਦਾ ਹੈ ਅਤੇ ਆਪ ਐਵੇਂ ਦੇਖਾ ਦੇਖੀ ਦੂਜਿਆਂ ਦੇ ਪਿਛੇ ਨਹੀਂ ਲੱਗ ਟੁਰਦਾ।

—o—

# ਸੀਤਲਾ

ਹਿੰਦੂ ਘਰਾਣਿਆਂ ਵਿਚ ਚੇਚਕ ਦੀ ਬੀਮਾਰੀ ਨੂੰ ਸੀਤਲਾ ਮਾਤਾ ਜਾਂ ਸੀਤਲਾ ਦੇਵੀ ਆਖਦੇ ਹਨ । ਪਰ ਚੇਚਕ ਕੋਈ ਮਾਤਾ ਜਾਂ ਦੇਵੀ ਨਹੀਂ, ਇਹ ਛੂਤ ਦੀ ਭਿਆਨਕ ਬਿਮਾਰੀ ਹੈ । ਇਕ ਮਨੁੱਖ ਤੋਂ ਦੂਸਰੇ ਮਨੁੱਖ ਨੂੰ ਬੜੀ ਜਲਦੀ ਲੱਗ ਜਾਂਦੀ ਹੈ । ਜਦੋਂ ਅਜੇ ਚੇਚਕ ਦਾ ਇਲਾਜ ਨਹੀਂ ਸੀ ਲੱਭਿਆ ਗਿਆ ਤਾਂ ਇਸ ਬੀਮਾਰੀ ਨਾਲ ਹਜ਼ਾਰਾਂ ਲੋਕ ਇਕੋ ਵਾਰੀ ਖਤਮ ਹੋ ਜਾਂਦੇ ਸਨ । ਬੱਚਿਆਂ ਤੇ ਇਸ ਬੀਮਾਰੀ ਦਾ ਅਸਰ ਜਲਦੀ ਹੁੰਦਾ ਹੈ । ਇਹ ਬੀਮਾਰੀ ਆਮ ਤੌਰ ਤੇ ਬਰਸਾਤ ਰੁਤ 'ਚ ਹੁੰਦੀ ਹੈ ।

ਵਹਿਮੀ ਅਤੇ ਅਨਪੜ੍ਹ ਹਿੰਦੂ ਲੋਕ ਇਸਨੂੰ ਮਾਤਾ ਕਹਿੰਦੇ ਹਨ । ਉਹ ਸਮਝਦੇ ਹਨ ਕਿ ਸੀਤਲਾ ਮਾਤਾ ਆਈ ਹੈ । ਉਹ ਚੇਚਕ ਨੂੰ ਬੀਮਾਰੀ ਵੀ ਨਹੀਂ ਕਹਿੰਦੇ । ਉਹ ਡਰਦੇ ਹਨ ਕਿ ਜੇ ਅਸੀਂ ਬੀਮਾਰੀ ਕਿਹਾ ਤਾਂ ਮਾਤਾ ਨਰਾਜ਼ ਹੋ ਜਾਵੇਗੀ । ਉਹ ਬਿਮਾਰ ਦਾ ਕੋਈ ਇਲਾਜ ਨਹੀਂ ਕਰਦੇ । ਬੀਮਾਰ ਕੋਲ ਬੈਠ ਕੇ ਦੇਵੀ ਮਾਤਾ ਦੀਆਂ ਭੇਟਾਂ ਗਾਉਂਦੇ ਹਨ । ਸੀਤਲਾ ਦੇਵੀ ਦੇ ਮੰਦਰ ਬਣਾ ਕੇ ਰਖਦੇ ਹਨ । ਇਹ ਮੰਦਰ ਪਾਣੀ ਦੇ ਛਪੜਾਂ ਦੇ ਕੰਢੇ ਬਣਾਉਂਦੇ ਹਨ, ਮੰਦਰ ਕੋਲੋਂ ਮਿੱਟੀ ਲਿਆਉਂਦੇ ਹਨ, ਜਿਸ ਨੂੰ ਵਹਿਮੀ ਲੋਕ ਸੀਤਲਾ ਦਾ ਪ੍ਰਸ਼ਾਦ ਸਮਝਦੇ ਹਨ ।

ਇਕ ਵਾਰੀ ਗੁਰੂ ਅਰਜਨ ਸਾਹਿਬ ਦੇ ਸਮੇਂ ਲਾਹੌਰ ਸ਼ਹਿਰ ਵਿਚ ਚੇਚਕ ਦੀ ਬੀਮਾਰੀ ਫੈਲ ਗਈ । ਗਲੀਆਂ ਤੇ ਬਜ਼ਾਰ ਲਾਸ਼ਾਂ ਨਾਲ ਭਰ ਗਏ । ਘਰ ਘਰ ਬੀਮਾਰੀ ਜ਼ੋਰ ਫੜ ਗਈ । ਗੁਰੂ ਅਰਜਨ ਸਾਹਿਬ ਜੀ ਲੋਕਾਂ ਦੀ ਸਹਾਇਤਾ ਕਰਨ ਲਈ ਲਾਹੌਰ ਆਏ । ਗੁਰੂ ਸਾਹਿਬ ਦੇ ਨਾਲ ਡੇਢ ਸਾਲ ਦੇ ਬਾਲਕ (ਗੁਰੂ) ਹਰਿ ਗੋਬਿੰਦ ਜੀ ਵੀ ਸਨ । ਗੁਰੂ ਜੀ ਨੇ ਲੋਕਾਂ ਦੀ ਆਪਣੇ ਹੱਥੀਂ ਬੜੀ ਸੇਵਾ ਕੀਤੀ । ਲੰਗਰ ਲਾ ਦਿਤੇ । ਮੁਫਤ ਦਵਾਈਆਂ ਵੰਡੀਆਂ ਤੇ ਲੋਕਾਂ ਦੀਆਂ ਲੋੜਾਂ ਪੂਰੀਆਂ ਕੀਤੀਆਂ । ਸੇਵਾ ਦਾ ਇਹ ਕੰਮ ਕਈ ਮਹੀਨੇ ਚਲਦਾ ਰਿਹਾ । ਜਦੋਂ ਗੁਰੂ ਜੀ ਅੰਮ੍ਰਿਤਸਰ ਵਾਪਸ ਆਏ ਤਾਂ ਬਾਲਕ (ਗੁਰੂ) ਹਰਿ ਗੋਬਿੰਦ ਜੀ ਨੂੰ ਵੀ ਚੇਚਕ ਨਿਕਲ ਆਈ । ਕੁਝ ਵਹਿਮੀ ਲੋਕ ਗੁਰੂ ਜੀ ਕੋਲ ਆਏ ਤੇ ਉਹੋ ਜਿਹੀਆਂ ਸਲਾਹਾਂ ਦਿੱਤੀਆਂ ਜਿਹੋ ਜਿਹੇ ਵਹਿਮ ਉਹ ਆਪ ਕਰਦੇ ਸਨ । ਕਿਸੇ ਨੇ ਸੀਤਲਾ ਮੰਦਰ ਵੀ ਜਾਣ ਵਾਸਤੇ ਕਿਹਾ । ਗੁਰੂ ਜੀ ਨੇ ਉਹਨਾਂ ਵਹਿਮੀ ਲੋਕਾਂ ਨੂੰ ਸਮਝਾਇਆ ਕਿ ਚੇਚਕ ਇਕ ਬੀਮਾਰੀ ਹੈ, ਇਹ ਕੋਈ ਮਾਤਾ ਜਾਂ ਦੇਵੀ ਨਹੀਂ, ਦੇਵੀਆਂ ਦੇਵਤੇ ਕੋਈ ਚੀਜ ਨਹੀਂ । ਸਾਨੂੰ ਇਕ ਵਾਹਿਗੁਰੂ ਨੂੰ ਹੀ ਯਾਦ ਕਰਨਾ ਚਾਹੀਦਾ ਹੈ, ਕਿਉਂਕਿ ਚੇਚਕ ਛੂਤ ਦੀ ਇਕ ਬੀਮਾਰੀ ਹੈ । ਇਸ ਲਈ ਸਾਨੂੰ ਇਸ ਦਾ ਇਲਾਜ ਕਰਨਾ ਚਾਹੀਦਾ ਹੈ । ਸਾਨੂੰ ਵਾਹਿਗੁਰੂ ਦੇ ਭਾਣੇ ਵਿਚ ਖੁਸ਼ ਰਹਿਣਾ ਚਾਹੀਦਾ ਹੈ । ਦੁਖ ਸੁਖ ਉਸ ਵਾਹਿਗੁਰੂ ਦੇ ਹੁਕਮ ਵਿਚ ਵੀ ਆਉਂਦੇ ਹਨ । ਗੁਰੂ ਸਾਹਿਬ ਨੇ ਸੀਤਲਾ ਦੇ ਖੰਡਨ ਬਾਰੇ ਕਈ ਸ਼ਬਦ ਵੀ ਉਚਾਰਣ ਕੀਤੇ ਜੋ ਗੁਰੂ ਗਰੰਥ ਸਾਹਿਬ ਜੀ ਵਿਚ ਦਰਜ ਹਨ ।

—o—



ਅਜ ਕਲ ਇਸ ਬੀਮਾਰੀ ਦੇ ਟੀਕੇ ਲਾਏ ਜਾਂਦੇ ਹਨ । ਭਾਰਤ ਵਿਚ ਇਹ ਬੀਮਾਰੀ ਖਤਮ ਹੋ ਚੁਕੀ ਹੈ । ਹੁਣ ਤਾਂ ਸਰਕਾਰ ਵਲੋਂ ਚੇਚਕ ਦੇ ਬੀਮਾਰ ਦਾ ਪਤਾ ਦਸਣ ਵਾਲੇ ਨੂੰ 1000 ਰੁਪਏ ਇਨਾਮ ਦਿਤਾ ਜਾਂਦਾ ਹੈ । ਜਦੋਂ ਤਕ ਲੋਕ ਚੇਚਕ ਨੂੰ ਸੀਤਲਾ ਜਾਂ ਮਾਤਾ ਸਮਝਕੇ ਇਸ ਦੀ ਪੂਜਾ ਕਰਦੇ ਰਹੇ, ਲੱਖਾਂ ਲੋਕ ਇਸ ਨਾਲ ਮਰਦੇ ਰਹੇ । ਹੁਣ ਜਦੋਂ ਸਭ ਨੂੰ ਇਹ ਪਤਾ ਲੱਗ ਗਿਆ ਕਿ ਸੀਤਲਾ ਮਾਤਾ ਨਹੀਂ, ਇਕ ਚੇਚਕ ਦੀ ਬੀਮਾਰੀ ਹੈ ਜਿਸ ਦਾ ਇਲਾਜ ਹੋ ਸਕਦਾ ਹੈ ਤਾਂ ਕੋਈ ਬੀਮਾਰ ਨਹੀਂ ਲੱਭਦਾ ।

—o—

# ਸ਼ਗਨ-ਅਪਸ਼ਗਨ

ਗੁਰੂ ਅਰਜਨ ਸਾਹਿਬ ਪਾਸ ਅੰਮ੍ਰਿਤਸਰ ਇਕ ਪੰਡਿਤ ਬਨਾਰਸ ਤੋਂ ਆਇਆ । ਉਸ ਦੇ ਨਾਲ ਉਸ ਦਾ ਗਭਰੂ ਪੁੱਤਰ ਭੀ ਸੀ । ਆਪਣੇ ਨਾਲ ਉਹ ਬਨਾਰਸ ਤੋਂ ਕੁਝ ਧਾਰਮਿਕ ਪੁਸਤਕਾਂ ਲੈ ਕੇ ਆਇਆ ਸੀ । ਸਿੱਖ ਸੰਗਤ ਵਿਚ ਉਹਨਾਂ ਪੁਸਤਕਾਂ ਦੀ ਕਥਾ ਕਰਨ ਵਾਸਤੇ ਪੰਡਿਤ ਨੇ ਸਤਿਗੁਰ ਜੀ ਪਾਸੋਂ ਆਗਿਆ ਮੰਗੀ । ਗੁਰੂ ਸਾਹਿਬ ਨੇ ਆਗਿਆ ਦੇ ਦਿਤੀ । ਜੋ ਜੋ ਪੋਥੀਆਂ ਪੰਡਿਤ ਲਿਆਇਆ ਸੀ, ਉਹ ਸੁਣਾ ਬੈਠਾ । ਅਸਰ ਕਿਸੇ ਉਤੇ ਕੀ ਹੋਣਾ ਸੀ ? ਪੰਡਿਤ ਨੇ ਇਜਾਜ਼ਤ ਮੰਗੀ ਕਿ ਮੈਂ ਪੁੱਤਰ ਨੂੰ ਵਾਪਸ ਭੇਜ ਕੇ ਹੋਰ ਧਰਮ-ਪੁਸਤਕਾਂ ਕਾਂਸ਼ੀ ਤੋਂ ਮੰਗਵਾਉਣਾ ਚਾਹੁੰਦਾ ਹਾਂ । ਸਤਿਗੁਰੂ ਜੀ ਨੇ ਇਹ ਆਗਿਆ ਭੀ ਦੇ ਦਿਤੀ । ਮਾਇਆ ਵਲੋਂ ਭੀ ਉਸ ਦਾ ਮਨ ਰਜਾ ਦਿਤਾ । ਪੰਡਿਤ ਨੇ ਪੁੱਤਰ ਨੂੰ ਭੇਜਣ ਦਾ ਮਹੂਰਤ ਕੱਢਿਆ । ਦੇਵਤਿਆਂ ਦੀ ਪੂਜਾ ਕੀਤੀ । ਤੋਰਨ ਲਈ ਸ਼ਹਿਰੋਂ ਬਾਹਰ ਤਕ ਪੁੱਤਰ ਦੇ ਨਾਲ ਆਇਆ । ਰਸਤੇ ਵਿਚ ਇਕ ਖੋਤਾ ਟਕਰ ਪਿਆ ਜੋ ਹੀਂਗ ਰਿਹਾ ਸੀ । ਪੰਡਿਤ ਨੇ ਇਸ ਨੂੰ ਬੜੀ ਭਾਰੀ ਬਦਸ਼ਗਨੀ ਸਮਝਿਆ । ਉਹ ਪੁੱਤਰ ਨੂੰ ਆਪਣੇ ਨਾਲ ਹੀ ਵਾਪਸ ਮੋੜ ਲਿਆਇਆ । ਸਿੱਖਾਂ ਨੇ ਭੀ ਉਸ ਦੇ ਮੁੜਨ ਦਾ ਕਾਰਨ ਸੁਣਿਆ । ਭਰੇ ਦੀਵਾਨ ਵਿਚ ਚੰਗਾ ਹਾਸਾ ਪਿਆ । ਸਤਿਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਜੇ ਸ਼ਾਸਤਰਾਂ ਦੇ ਕਢੇ ਮਹੂਰਤ ਤੇ ਇਤਨੀ ਦੇਵ-ਪੂਜਾ ਕਰਨ ਤੇ ਸਿਰਫ ਇਕ ਖੋਤੇ ਦੇ ਹੀਂਗਣ ਨਾਲ ਰੱਦੇ ਜਾ ਸਕਦੇ ਹਨ, ਤਾਂ ਉਹਨਾਂ ਸ਼ਾਸਤਰਾਂ ਬਾਰੇ ਕੀ ਸ਼ਰਧਾ ਰਹਿ ਗਈ । ਸੁਣਾਉਣ ਵਾਲਿਆ ਦੇ ਦਿਲ ਵਿਚ ਸ਼ਰਧਾ ਦਾ ਇਹ ਹਾਲ ਹੈ, ਤਾਂ ਸੁਣਨ ਵਾਲਿਆ ਉਤੇ ਕੀ ਅਸਰ ਪੈ ਸਕਦਾ ਹੈ ! ਅਜਿਹੀ ਸਿਰ-ਖਪਾਈ ਦਾ ਕੋਈ ਲਾਭ ਨਹੀਂ ਨਿਕਲਦਾ ।

—o—

# ਗੁਰੂ ਹਰਿਗੋਬਿਦ ਸਾਹਿਬ ਜੀ

ਗੁਰੂ ਹਰਿਗਬਿੰਦ ਸਾਹਿਬ ਜੀ ਦਾ ਪ੍ਰਕਾਸ਼ 19 ਜੂਨ ਸੰਨ 1595 ਨੂੰ ਪਿੰਡ ਵਡਾਲੀ ਜ਼ਿਲ੍ਹਾ ਅੰਮ੍ਰਿਤਸਰ ਵਿਖੇ ਗੁਰੂ ਅਰਜਨ ਸਾਹਿਬ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁਖੋਂ ਹੋਇਆ ।

(ਗੁਰੂ) ਹਰਿਗੋਬਿੰਦ ਸਾਹਿਬ ਜੀ ਦੀ ਬਚਪਨ ਵਿਚ ਪੜ੍ਹਾਈ ਲਿਖਾਈ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੇ ਕਰਵਾਈ। ਬਚਪਨ ਵਿਚ ਹੀ ਆਪ ਜੀ ਨੂੰ ਤਲਵਾਰ, ਨੇਜ਼ਾ, ਬੰਦੂਕ, ਘੋੜ ਸਵਾਰੀ ਆਦਿ ਦੀ ਸਿਖਿਆ ਬਾਬਾ ਬੁੱਢਾ ਜੀ ਨੇ ਦਿੱਤੀ। ਗੁਰਬਾਣੀ ਅਭਿਆਸ, ਗੁਰਮੁਖੀ, ਫਾਰਸੀ, ਸੰਸਕ੍ਰਿਤ ਆਦਿ ਵਿਦਿਆਂਵਾਂ ਵੀ ਹਾਸਲ ਕੀਤੀਆਂ।

ਗੁਰੂ ਅਰਜਨ ਸਾਹਿਬ ਸ਼ਹਿਦੀ ਦੇਣ ਲਈ ਲਾਹੌਰ ਗਏ। ਗੁਰੂ ਅਰਜਨ ਸਾਹਿਬ ਜੀ ਨੇ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਆਦਿਕ ਮੁਖੀ ਸਿਖਾਂ ਨੂੰ ਸੱਦ ਕੇ ਉਸ ਵਕਤ ਦੇ ਰਾਜਸੀ ਹਾਲਾਤ ਦਸੇ। ਆਉਣ ਵਾਲੇ ਸਮੇਂ ਵਿਚ ਹਕੂਮਤ ਨਾਲ ਸਿਧੀ ਟੱਕਰ ਹੋਣ ਬਾਰੇ ਵੀ ਸੰਭਾਵਨਾ ਦਸੀ। ਦਰਬਾਰ ਸਾਹਿਬ ਦੇ ਅੰਦਰ ਭਾਰੀ ਸੰਗਤ ਦੇ ਸਾਹਮਣੇ ਗੁਰਿਆਈ ਦੀ ਜ਼ਿਮੇਵਾਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੌਂਪੀ। ਪ੍ਰਚਲਤ ਮਰਯਾਦਾ ਅਨੁਸਾਰ ਪੀਰੀ ਦੀ ਤਲਵਾਰ ਪਹਿਨਾਈ ਗਈ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਬੁੱਢਾ ਜੀ ਪਾਸੋਂ ਇਕ ਹੋਰ ਮੀਰੀ ਦੀ ਤਲਵਾਰ ਦੀ ਮੰਗ ਕੀਤੀ। ਬਾਬਾ ਬੁੱਢਾ ਜੀ ਨੇ ਉਹ ਵੀ ਪਹਿਨਾਈ। ਇਸ਼ ਤਰਾਂ ਛੇਵੇਂ ਪਾਤਸ਼ਾਹ ਨੇ ਮੀਰੀ ਤੇ ਪੀਰੀ ਨੂੰ ਇਕੱਠਾ ਕਰਨ ਦਾ ਐਲਾਨ ਕਰ ਦਿਤਾ। ਮੀਰੀ ਤੇ ਪੀਰੀ ਦੀਆਂ ਤਲਵਾਰਾਂ ਇਕੱਠੀਆਂ ਹੋਣ ਨਾਲ ਇਕ ਨਵਾਂ ਨਿਸ਼ਾਨ ਖੰਡਾ ਪ੍ਰਵਾਨ ਹੋਇਆ। ਖੰਡਾ ਛੇਵੇਂ ਪਾਤਸ਼ਾਹ ਦੇ ਸਮੇਂ ਤੋਂ ਮੀਰੀ ਤੇ ਪੀਰੀ ਦੇ ਸੁਮੇਲ ਨੂੰ ਸਾਫ ਦ੍ਰਿੜ੍ਹ ਕਰਾਉਣ ਲੱਗਾ। ਸੰਗਤਾਂ ਖੰਡੇ ਨੂੰ ਧਾਰਨ ਕਰਨ ਲਗੀਆਂ।

ਵੇਲੇ ਦੀ ਸਰਕਾਰ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗ੍ਰਿਫਤਾਰ ਕਰਕੇ ਗੁਆਲੀਅਰ ਦੇ ਕਿਲੇ ਵਿਚ ਭੇਜ ਦਿਤਾ। ਗੁਰੂ ਸਾਹਿਬ ਦੀ ਉਮਰ ਕੇਵਲ 11 ਸਾਲਾਂ ਦੀ ਸੀ। ਕਿਲੇ ਵਿਚ ਪੁਜ ਕੇ ਵਡੀ ਚੜ੍ਹਦੀ ਕਲਾ ਪ੍ਰਗਟ ਕੀਤੀ। ਇਥੋਂ ਤੀਕ ਕਿ ਕੈਦ ਕੀਤੇ ਹੋਏ ਵੱਡੇ ਵੱਡੇ ਹਿੰਦੂ ਰਾਜਿਆਂ ਨੂੰ ਭੀ ਹੌਂਸਲਾ ਦਿਤਾ। ਸਾਰੇ ਗੁਰੂ ਜੀ ਦੇ ਸਿਦਕੀ ਸਿਖ ਬਣ ਗਏ। ਥਾਂ ਥਾਂ ਤੋਂ ਜਥੇ ਬਣਾ ਕੇ ਸਿੱਖ ਗਵਾਲੀਅਰ ਪਹੁੰਚਦੇ। ਮੁਲਾਕਾਤ ਦੀ ਆਗਿਆ ਨਹੀਂ ਸੀ। ਸਤਿਗੁਰੂ ਜੀ ਦੀ ਕੈਦ ਦੇ ਵਿਰੁਧ ਸਿਖਾਂ ਤੇ ਗੁਰੂ ਘਰ ਦੇ ਪ੍ਰੇਮੀ ਹਿੰਦੂ, ਮੁਸਲਮਾਨਾਂ ਨੇ ਵੀ ਅਵਾਜ ਉਠਾਈ। ਗੁਰੂ ਜੀ ਦੇ ਪਿਆਰੇ ਸਿਖ ਸਾਈਂ ਮੀਆਂ ਮੀਰ ਜੀ ਸਨ। ਇਨ੍ਹਾਂ ਦਾ ਸਰਕਾਰੀ ਦਰਬਾਰ ਵਿਚ ਚੰਗਾ ਅਸਰ ਰਸੂਖ ਸੀ। ਇਨ੍ਹਾਂ ਬਾਦਸ਼ਾਹ ਤੀਕ ਗੁਰੂ ਜੀ ਦੀ ਰਿਹਾਈ ਲਈ ਉਦਮ ਕੀਤੇ। ਜਿਸ ਸਭ ਦਾ ਨਤੀਜਾ ਇਹ ਹੋਇਆ ਕਿ ਗੁਰੂ ਜੀ ਨੂੰ ਰਿਹਾ ਕਰਨ ਦਾ ਹੁਕਮ ਦੇ ਦਿਤਾ ਗਿਆ। ਗੁਰੂ ਜੀ ਨੇ ਆਪਣੇ ਨਾਲ 52 ਹੋਰ ਰਾਜਿਆਂ ਨੂੰ ਵੀ ਰਿਹਾ ਕਰਾਇਆ। ਜਿਸ ਤੋਂ ਆਪ ਦਾ ਨਾਮ 'ਬੰਦੀ ਛੋੜ ਦਾਤਾ' ਪੈ ਗਿਆ।

ਹੁਣ ਜਹਾਂਗੀਰ ਨੇ ਗੁਰੂ ਜੀ ਨਾਲ ਚੰਗੇ ਸਬੰਧ ਕਾਇਮ ਕਰਨ ਦਾ ਯਤਨ ਕੀਤਾ। ਚੰਦੂ ਨੂੰ ਸ਼ਿਖ ਸੰਗਤਾਂ ਦੇ ਹਵਾਲੇ ਕੀਤਾ ਗਿਆ। ਚੰਦੂ ਸ਼ਾਹ ਨੂੰ ਲਾਹੌਰ ਦੇ ਬਜ਼ਾਰਾਂ ਵਿਚ ਫੇਰਿਆ ਗਿਆ। ਗੁਰਦਿਤੇ ਭੜਭੂੰਜੇ ਨੇ, ਜਿਸ ਨੇ ਚੰਦੂ ਤੇ ਆਖੇ ਲੱਗ ਕੇ ਗੁਰੂ ਅਰਜਨ ਸਾਹਿਬ ਜੀ ਤੇ ਤੱਤੀ ਰੇਤ ਪਾਈ ਸੀ, ਇਸ਼ ਪਾਪੀ ਨੂੰ ਕੜਛਾ ਮਾਰ ਕੇ ਮਾਰ ਘੱਤਿਆ। ਸਿਖੀ ਪਰਚਾਰ ਫਿਰ ਜ਼ੋਰਾਂ ਤੇ ਹੋ ਗਿਆ।



ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਤੇ ਗੁਰੂ ਹਰਿਗੋਬਿੰਦ ਸਾਹਿਬ ਦੀ ਨਜ਼ਰਬੰਦੀ ਨੇ ਸਿਖ ਸੰਗਤਾਂ ਵਿਚ ਜੋਸ਼ ਭਰ ਦਿਤਾ। ਗਭਰੂਆਂ ਦੇ ਡੌਲਿਆਂ ਵਿਚ ਲਹੂ ਨੇ ਜੋਸ਼ ਮਾਰਿਆ। ਸੰਗਤਾਂ ਅੰਦਰ ਬੀਰ ਰਸ ਪੈਦਾ ਕਰਨ ਲਈ ਗੁਰੂ ਜੀ ਨੇ ਰਿਹਾਈ ਉਪਰੰਤ ਮਸੰਦਾਂ (ਸਿਖ ਪ੍ਰਚਾਰਕਾਂ) ਨੂੰ ਤੇ ਸਿਖ ਸੰਗਤਾਂ ਦੇ ਨਾਮ ਹੁਕਮ ਨਾਮੇ ਘਲੇ ਕਿ ਉਹ ਆਪਣੇ ਨਾਲ ਸ਼ਸ਼ਤਰ, ਘੋੜੇ ਤੇ ਹੋਰ ਫੌਜੀ ਸਾਮਾਨ ਲੈ ਕੇ ਆਉਣ। ਸਤਿਗੁਰੂ ਜੀ ਤੇ ਸਿਖ, ਜੰਗਲਾਂ ਵਿਚ ਸ਼ਿਕਾਰ ਖੇਡਣ ਜਾਣ ਲਗੇ। ਸਿਖਾਂ ਨੂੰ ਘੋੜ ਸੁਆਰੀ ਤੇ ਸ਼ਸ਼ਤਰ ਵਿਦਿਆ ਦੀ ਸਿਖਲਾਈ ਦਿੱਤੀ ਜਾਣ ਲੱਗੀ। ਅਨੇਕਾਂ ਮੁਸਲਮਾਨ ਵੀ ਹਾਕਮਾਂ ਦੇ ਅਤਿਆਚਾਰਾਂ ਤੋਂ ਤੰਗ ਆ ਕੇ ਸੱਚੇ ਪਾਤਸ਼ਾਹ ਦੀ ਫੌਜ ਵਿਚ ਭਰਤੀ ਹੋਣ ਲਗੇ।

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਸਾਹਮਣੇ ਅਕਾਲ ਤਖਤ ਬਣਵਾਇਆ। ਅਕਾਲ ਤਖਤ ਦੇ ਸਾਹਮਣੇ ਕਸਰਤਾਂ ਹੋਣ ਲਗੀਆਂ। ਢਾਡੀ, ਜੋਧਿਆਂ ਦੀਆਂ ਵਾਰਾਂ ਗਾ ਕੇ ਬੀਰ ਰਸ ਪੈਦਾ ਕਰਨ ਲਗੇ। ਸਤਿਗੁਰੂ ਜੀ ਆਪ, ਸੰਗਤਾਂ ਦੇ ਇਕੱਠ ਨੂੰ ਸੰਬੋਧਨ ਕਰਕੇ ਬੀਰ ਰਸ ਨਾਲ ਭਰਪੂਰ ਵਿਖਿਆਨ ਦਿਆ ਕਰਦੇ ਸਨ।

ਗੁਰੂ ਸਾਹਿਬ ਕਸ਼ਮੀਰ ਗਏ, ਕਸ਼ਮੀਰੀ ਲੋਕ ਗਰੀਬੀ ਤੇ ਭੁਖ ਦੇ ਕਾਰਨ ਦੁਖੀ ਸਨ। ਸਤਿਗੁਰੂ ਜੀ ਨੇ ਆ ਰਹੀ ਦਸਵੰਧ ਦੀ ਮਾਇਆ ਦੁਖੀ ਲੋਕਾਂ ਤੇ ਖਰਚ ਕੀਤੀ। ਜਿਸ ਨਾਲ ਬੇਅੰਤ ਮੁਸਲਮਾਨ ਵੀ ਸਿਖ ਬਣੇ। ਫਿਰ ਆਪ ਲਾਹੌਰ ਆਏ। ਲਾਹੌਰ ਵਿਚ ਗਿਲ੍ਹਟੀ ਤਾਪ ਜ਼ੋਰਾਂ ਤੇ ਸੀ। ਗੁਰੂ ਹਰਿਗੋਬਿੰਦ ਜੀ ਨੇ ਪਿਤਾ ਗੁਰੂ ਜੀ ਵਾਂਗ ਲਾਹੌਰ ਰਹਿ ਕੇ ਦੁਖੀਆਂ ਦੀ ਸੇਵਾ ਕੀਤੀ। ਲਾਹੌਰ ਦੇ ਕਾਜ਼ੀ ਰੁਸਤਮ ਖਾ ਦੀ ਲੜਕੀ, ਬੀਬੀ ਕੌਲਾਂ ਨੇ ਗੁਰੂ ਜੀ ਦੀ ਸਿਖੀ ਧਾਰਨ ਕਰ ਲਈ। ਬਦਲਦੇ ਰਾਜਸੀ ਹਾਲਤਾਂ ਨੂੰ ਵੇਖਦੇ ਹੋਏ ਗੁਰੂ ਸਾਹਿਬ ਨੇ ਅੰਮ੍ਰਿਤਸਰ ਸ਼ਹਿਰ ਦੀ ਰਾਖੀ ਲਈ ਲੋਹਗੜ੍ਹ ਕਿਲਾਂ ਤਿਆਰ ਕਰਵਾਇਆ। ਲੋਹਗੜ੍ਹ ਕਿਲੇ ਦੀ ਥਾਂ ਅਜਕਲ ਖਾਲਸਾ ਕਾਲਜ ਅੰਮ੍ਰਿਤਸਰ ਹੈ।

ਜਹਾਂਗੀਰ ਦੀ ਮੌਤ ਤੋਂ ਬਾਅਦ ਸ਼ਾਹ ਜਹਾਨ ਤਖਤ ਤੇ ਬੈਠਾ। ਇਹ ਬੜਾ ਕੱਟੜ ਬਾਦਸ਼ਾਹ ਸੀ। ਇਸ ਨੇ ਮੁਸ਼ਲਮਾਨਾਂ ਵਾਸਤੇ ਧਰਮ ਤਬਦੀਲੀ ਦੀ ਮਨਾਹੀ ਕਰ ਦਿੱਤੀ। ਲਾਹੌਰ ਡੱਬੀ ਬਜ਼ਾਰ ਵਿਚ ਬਣਾਈ ਬਾਉਲੀ ਪੂਰ ਕੇ ਮਸੀਤ ਬਣਾ ਦਿੱਤੀ। ਸਿਖਾਂ ਦੇ ਮਨਾਂ ਵਿਚ ਜੋਸ਼ ਭੜਕ ਉਠਿਆ। ਕੌਮ ਦੀ ਤਿਆਰੀ ਤਾਂ ਹੋ ਹੀ ਚੁਕੀ ਸੀ। ਗੁਰੂ ਹਰਿਗੋਬਿੰਦ ਜੀ ਨੇ ਮੁਗਲ ਫੌਜਾਂ ਨਾਲ ਚਾਰ ਜੰਗ ਲੜੇ। ਚਾਰਾਂ ਵਿਚ ਹੀ ਜਿਤ ਪ੍ਰਾਪਤ ਕੀਤੀ।

ਗੁਰੂ ਹਰਿਗੋਬਿੰਦ ਸਾਹਿਬ ਨੇ ਕੌਮ ਦੀ ਤਿਆਰੀ ਹਿਤ ਵਡੇ ਸ਼ਹਿਰਾਂ ਤੇ ਜਰਨੈਲੀਆਂ ਸੜਕਾਂ ਤੋਂ ਹਟ ਕੇ ਪਹਾੜਾਂ ਦੀ ਗੁਠ ਵਿਚ ਇਕ ਨਵਾਂ ਨਗਰ ਕੀਰਤਪੁਰ ਵਸਾਇਆ। ਗੁਰੂ ਸਾਹਿਬ ਪ੍ਰਚਾਰ ਹਿਤ ਮਾਲਵੇ ਵਿਚ ਗਏ, ਮੌਜੂਦਾ ਲੁਧਿਆਣੇ ਤੇ ਫੀਰੋਜ਼ਪੁਰ ਵਿਚਕਾਰ ਦੇ ਪਿੰਡਾਂ ਵਿਚ ਪ੍ਰਚਾਰ ਕਰਦੇ ਪਿੰਡ ਡਰੋਲੀ ਵਿਖੇ ਪੁਜੇ। ਡਰੋਲੀ ਵਿਖੇ ਭਾਈ ਬਿਧੀ ਚੰਦ ਜੀ ਨੇ ਮੁਗਲਈ ਗਵਰਨਰ ਲਾਹੌਰ ਤੋਂ ਦੋ ਘੋੜੇ ਵਾਪਸ ਬੜੀ ਜੁਗਤ ਨਾਲ ਲਿਆਂਦੇ। ਗਵਰਨਰ ਲਾਹੌਰ ਨੇ ਗੁਰੂ ਦਰਸ਼ਨਾਂ ਨੂੰ ਆ ਰਹੀ ਕਾਬਲ ਦੀ ਸੰਗਤ ਤੋਂ ਗੁਰੂ ਸਾਹਿਬ

ਲਈ ਭੇਟਾ ਦੇ ਤੌਰ ਲਿਆ ਰਹੇ ਘੋੜੇ ਜ਼ਬਰਦਸਤੀ ਖੋਹ ਲਏ ਸਨ । ਇਨ੍ਹਾਂ ਘੋੜਿਆਂ ਪਿਛੇ ਤੀਜੀ ਜੰਗ ਹੋਈ ਜਿਸ ਵਿਚ ਹਾਕਮ ਮੁਗਲਈ ਫੌਜਾਂ ਨੂੰ ਹਾਰ ਹੋਈ । ਜੰਗ ਪਿਛੋਂ ਗੁਰੂ ਸਾਹਿਬ ਫੇਰ ਪ੍ਰਚਾਰ ਵਿਚ ਜੁਟ ਗਏ । ਜਦ 1634 ਨੂੰ ਕਰਤਾਰਪੁਰ ਗਏ ਤਾ ਮੁਗਲਾ ਨਾਲ ਚੌਥੀ, ਸਭ ਤੋਂ ਵਡੀ ਤੇ ਖਤਰਨਾਕ ਜੰਗ ਹੋਈ । ਇਸ ਵਿਚ ਭੀ ਮੁਗਲਾਂ ਨੂੰ ਹਾਰ ਹੋਈ ' ਮੁਗਲ ਚਾਰੋ ਵਾਰ ਲੜ ਕੇ ਵੇਖ ਚੁਕੇ ਸਨ, ਮੈਦਾਨੇ ਜੰਗ ਵਿਚ ਤਿਆਰ ਹੋ ਚੁਕੀ ਨਵੀਂ ਕੌਮ ਅਗੇ ਤਾਂ ਉਨ੍ਹਾਂ ਦੀ ਪੇਸ਼ ਹੀ ਨਹੀਂ ਸੀ ਜਾਂਦੀ । ਸਿਖ ਕੋਈ ਮਲਕੀਅਤ ਭੀ ਨਹੀਂ ਸਨ ਮਲ ਰਹੇ । ਆਖਰ ਦਾਰਾ ਸ਼ਿਕੋਹ ਗਵਰਨਰ ਪੰਜਾਬ ਬਣਿਆ । ਉਸ ਦਾ ਸਿਖੀ ਵਲ ਝੁਕਾ ਸੀ ਤੇ ਇਸ ਤੋਂ ਬਾਦ ਕੋਈ ਜੰਗ ਨਹੀਂ ਹੋਈ । ਗੁਰੂ ਹਰਿਗੋਬਿੰਦ ਸ਼ਾਹਿਬ ਜੰਗ ਤੋਂ ਬਾਦ ਕੀਰਤਪੁਰ ਹੀ ਰਹੇ ਅਤੇ ਇਹ ਸਾਰਾ ਸਮਾਂ ਕੌਮ ਦੀ ਤਿਆਰੀ ਵਿਚ ਲਗਾਇਆ ।

ਗੁਰੂ ਹਰਿਗੋਬਿੰਦ ਸਾਹਿਬ ਨੇ 3 ਮਾਰਚ ਸੰਨ 1644 ਨੂੰ ਗੁਰਿਆਈ ਆਪਣੇ ਪੋਤਰੇ. ਗੁਰੂ ਹਰਿ ਰਾਇ ਸਾਹਿਬ ਜੀ ਨੂੰ ਬਖਸ਼ ਦਿਤੀ ਅਤੇ ਜੋਤੀ ਜੋਤ ਸਮਾ ਗਏ ।

—o—

## ਸੱਚਾ ਪਾਤਸ਼ਾਹ

ਇਕ ਵਾਰ ਆਗਰੇ ਦੇ ਨੇੜੇ ਜੰਗਲ ਵਿਚ ਬਾਦਸ਼ਾਹ ਜਹਾਂਗੀਰ ਅਤੇ ਗੁਰੂ ਸਾਹਿਬ ਸ਼ਿਕਾਰ ਖੇਡ ਰਹੇ ਸਨ । ਗਰਮੀਆਂ ਦੀ ਦੁਪਹਿਰ ਨੂੰ ਆਰਾਮ ਕਰਨ ਲਈ ਗੁਰੂ ਸਾਹਿਬ ਅਤੇ ਜਹਾਂਗੀਰ ਆਪਣੇ ਵੱਖ ਵੱਖ ਤੰਬੂਆਂ ਵਿਚ ਸਨ ।

ਆਗਰੇ ਵਿਚ ਗੁਰੂ ਦਾ ਇੱਕ ਸਿੱਖ ਘਾਹ ਵੇਚ ਕੇ ਗੁਜ਼ਾਰਾ ਕਰਿਆ ਕਰਦਾ ਸੀ । ਉਸ ਨੇ ਪਹਿਲਾਂ ਛੇਵੇਂ ਪਾਤਸ਼ਾਹ ਦੇ ਦਰਸ਼ਨ ਨਹੀਂ ਸ਼ਨ ਕੀਤੇ ਹੋਏ, ਪਰ ਉਸ ਦੇ ਅੰਦਰ ਗੁਰੂ ਸਾਹਿਬ ਦੇ ਦਰਸ਼ਨਾਂ ਦੀ ਲਾਲਸਾ ਬੜੀ ਸੀ । ਜਦ ਉਸ ਨੇ ਗੁਰੂ ਸਾਹਿਬ ਬਾਰੇ, ਨਾਲ ਦੇ ਜੰਗਲ ਵਿਚ ਆਉਣਾ ਸੁਣਿਆ ਤਾਂ ਉਸ ਨੂੰ ਚਾਅ ਚੜ ਗਿਆ ।

ਉਸ ਨੇ ਗੁਰੂ ਸਾਹਿਬ ਦੇ ਘੋੜੇ ਲਈ ਸੁਹਣਾ ਸੁਹਣਾ ਘਾਹ ਇਕੱਠਾ ਕੀਤਾ । ਇਕ ਟੱਕਾ (ਦੋ ਪੈਸੇ) ਜੋ ਉਸ ਕੋਲ ਸੀ, ਮੱਥਾ ਟੇਕਣ ਲਈ ਲੈ ਕੇ ਦਰਸ਼ਨਾਂ ਲਈ ਤੁਰ ਪਿਆ ।

ਤੰਬੂਆਂ ਦੇ ਨੇੜੇ ਜਾ ਉਸ ਨੇ ਇਕ ਸਿਪਾਹੀ ਤੋਂ 'ਸੱਚੇ-ਪਾਤਸ਼ਾਹ' ਦਾ ਤੰਬੂ ਪੁਛਿਆ । ਸ਼ਿਪਾਹੀ 'ਸੱਚਾ-ਪਾਤਸ਼ਾਹ' ਸ਼ਬਦ ਸੁਣ ਕੇ ਉਸ ਨੂੰ ਜਹਾਂਗੀਰ ਵਾਲੇ ਤੰਬੂ ਵਲ ਇਸ਼ਾਰਾ ਕਰ ਦਿੱਤਾ ।

ਸਿੱਖ ਘਾਹ ਦੀ ਪੰਡ ਸਮੇਤ ਤੰਬੂ ਅੰਦਰ ਜਾਣਾ ਚਾਹੁੰਦਾ ਸੀ, ਪਰ ਬਾਹਰ ਖੜਾ ਪਹਿਰੇਦਾਰ ਸਿਪਾਹੀ, ਪੰਡ ਬਾਹਰ ਰਖ ਕੇ ਅੰਦਰ ਜਾਣ ਲਈ ਜ਼ੋਰ ਦੇਂਦਾ ਸੀ । ਸਿੱਖ ਕਹਿੰਦਾ ਸੀ ਕਿ ਇਹ ਘਾਹ ਹੀ ਤਾਂ ਮੈਂ ਭੇਟਾ ਕਰਨਾ ਹੈ । ਪਰ ਸਿਪਾਹੀ ਮੰਨਦਾ ਨਹੀਂ ਸੀ । ਇਹਨਾਂ ਦੋਹਾਂ ਦੀ ਗੱਲ-ਬਾਤ ਅੰਦਰ ਬੈਠਾ ਜਹਾਂਗੀਰ ਸੁਣ ਰਿਹਾ ਸੀ । ਉਸ ਨੇ ਸਿੱਖ



ਨੂੰ ਉਸੇ ਤਰ੍ਹਾਂ ਅੰਦਰ ਭੇਜਨ ਲਈ ਸਿਪਾਹੀ ਨੂੰ ਕਹਿ ਦਿੱਤਾ ।

ਸਿੱਖ ਨੇ ਅੰਦਰ ਇਕ ਪਾਸੇ ਘਾਹ ਰਖ ਕੇ ਬਾਦਸ਼ਾਹ ਅੱਗੇ ਟੱਕਾ ਮੱਥਾ ਟੇਕਿਆ ਅਤੇ ਬੜੇ ਪਿਆਰ ਅਤੇ ਸ਼ਰਧਾ ਨਾਲ ਹੱਥ ਜੋੜ ਕੇ ਬੇਨਤੀ ਕੀਤੀ :

'ਸੱਚੇ-ਪਾਤਸ਼ਾਹ ! ਦਰਸ਼ਨਾਂ ਦੀ ਬੜੀ ਦੇਰ ਤੋਂ ਲਾਲਸਾ ਸੀ । ਬੜੀ ਮਿਹਰ ਕੀਤੀ ਜੇ, ਦਰਸ਼ਨ ਦਿਤੇ ਹਨ, ਹੁਣ ਕਿਰਪਾ ਕਰੋ ਜਨਮ-ਮਰਨ ਦਾ ਗੇੜ ਵੀ ਕੱਟ ਦਿਓ ।'

'ਸੱਚਾ ਪਾਤਸ਼ਾਹ' ਸ਼ਬਦ ਸੁਣ ਕੇ ਜਹਾਂਗੀਰ ਝੱਟ ਸਮਝ ਗਿਆ ਕਿ ਇਹ ਸਿੱਖ ਗੁਰੂ ਹਰਗੋਬਿੰਦ ਸਾਹਿਬ ਨੂੰ ਮਿਲਣ ਆਇਆ ਹੈ । ਪਹਿਲਾਂ ਕਿਤੇ ਦਰਸ਼ਨ ਨਹੀਂ ਕੀਤੇ ਹੋਣੇ ਇਸ ਲਈ ਮੈਨੂੰ ਹੀ ਗੁਰੂ ਸਮਝ ਰਿਹਾ ਹੈ । ਪਰ ਸਿੱਖ ਦਾ ਪਿਆਰ ਤੇ ਸ਼ਰਧਾ ਭਰੀ ਬੇਨਤੀ ਦਾ ਬਾਦਸ਼ਾਹ ਉਤੇ ਬੜਾ ਪ੍ਰਭਾਵ ਪਿਆ । ਉਸ ਨੇ ਕਿਹਾ ਸਿੱਖਾ ! ਮੈਂ ਤੇਰ ਤੇ ਬਹੁਤ ਖੁਸ਼ ਹਾਂ । ਮੈਂ ਸਾਰੇ ਹਿੰਦੁਸਤਾਨ ਦਾ ਬਾਦਸ਼ਾਹ, 'ਜਹਾਂਗੀਰ' ਹਾਂ । ਜੋ ਤੂੰ ਮੂੰਹੋਂ ਮੰਗੇ ਮੈਂ ਤੇਨੂੰ ਦੇਣ ਲਈ ਤਿਆਰ ਹਾਂ । ਜੇ ਕਹੇਂ. ਤਾਂ ਕਈ ਜਾਗੀਰ ਤੇਰੇ ਨਾਂ ਲਵਾ ਦਿਆਂ ਤੂੰ ਆਪਣਾ ਜੀਵਨ ਸੁਖ ਨਾਲ ਗੁਜਾਰੇਂ ।

ਸਿੱਖ ਨੇ ਇਹ ਸੁਣਿਆ ਤਾਂ ਝਟ ਬੋਲ ਉਠਿਆ :

ਓਹ ! ਮੈਂ ਭੁਲ ਗਿਆ; ਮੈਂ ਤਾਂ ਸੱਚੇ ਪਾਤਸ਼ਾਹ ਨੂੰ ਮਿਲਣਾ ਸੀ, ਸੱਚਾ ਪਾਤਸ਼ਾਹ ਜਨਮ ਮਰਨ ਦਾ ਗੇੜ ਮਿਟਾ ਸਕਦਾ ਹੈ । ਉਹੋ ਹੀ ਇਸ ਲੋਕ ਅਤੇ ਅਗਲੇ ਲੋਕ (ਪਰਲੋਕ) ਦਾ ਅਸਲੀ ਮਾਲਕ ਹੈ ।

ਸਿੱਖ ਕਹੀ ਗਿਆ :—ਬਾਦਸ਼ਾਹ ! ਮੈਂ ਇਸ ਦੁਨੀਆਂ ਦੇ ਪਦਾਰਥਾਂ ਨੂੰ ਕੀ ਕਰਨਾ ਹੈ ? ਇਨ੍ਹਾਂ ਨਾਲ ਤਾਂ ਮਨ ਦੀ ਭਟਕਨਾ ਹੋਰ ਵਧਦੀ ਹੈ । ਸੱਚਾ ਸੁਖ ਤਾਂ ਪ੍ਰਭੂ ਦੇ ਨਾਮ ਵਿਚ ਹੀ ਹੈ । ਇਹ ਕਹਿਕੇ ਸਿੱਖ ਨੇ ਅੱਗੋਂ ਟੱਕਾ ਵੀ ਚੁਕ ਲਿਆ ਅਤੇ ਘਾਹ ਦੀ ਪੰਡ ਵੀ ਚੁੱਕ ਲਈ । ਬਾਹਰ ਸਿਪਾਹੀ ਨੇ ਘਾਹ ਦੇ ਦੇਣ ਲਈ ਬੜਾ ਜ਼ੋਰ ਲਾਇਆ ਪਰ ਸਿੱਖ ਨੇ ਇਕ ਨਾ ਸੁਣੀ । ਉਹ ਸਿੱਧਾ ਬੇਲਿਓਂ ਪਾਰ ਸਚੇ ਪਾਤਸ਼ਾਹ ਦੇ ਤੰਬੂ ਵਲ ਚਲਾ ਗਿਆ ।

ਸਿੱਖ ਨੇ ਗੁਰੂ ਸਾਹਿਬ ਦੇ ਤੰਬੂ ਅੰਦਰ ਜਾ ਕੇ ਇਕ ਪਾਸੇ ਘਾਹ ਰਖਿਆ ਅਤੇ ਟਕਾ ਮੱਥਾ ਟੇਕ ਕੇ ਕੁਝ ਇਸ ਤਰ੍ਹਾ ਬੇਨਤੀ ਕਰਨ ਲਗਾ :—

ਸਚੇ ਪਾਤਸ਼ਾਹ : ਮੈਂ ਤਾਂ ਭੁਲ ਗਿਆ ਸੀ । ਆਪ ਜੀ ਨੇ ਬੜੀ ਮਿਹਰ ਕੀਤੀ, ਜੋ ਛੇਤੀ ਹੀ ਰਾਹੇ ਪਾ ਦਿਤਾ ।

ਜੇ ਮੈਂ ਜਾਗੀਰ ਦੇ ਲਾਲਚ ਵਿਚ ਫਸ ਜਾਂਦਾ ਜਾਂ ਉਸ ਦਾ ਡਰ ਮੰਨ ਜਾਂਦਾ ਤਾਂ ਆਪ ਜੀ ਦੇ ਦਰਸ਼ਨ ਕਿਸ ਤਰ੍ਹਾਂ ਹੋ ਸਕਦੇ ਸਨ ਅਤੇ ਸ਼ਾਂਤੀ ਕਿਸ ਤਰ੍ਹਾਂ ਮਿਲਣੀ ਸੀ ? ਉਹ ਸ਼ਰਧਾ ਤੇ ਪਿਆਰ ਵਿਚ ਕਹੀ ਗਿਆ :—

''ਸੱਚੇ ਪਾਤਸ਼ਾਹ' ! ਤੁਸੀਂ ਮਿਹਰ ਕੀਤੀ, ਦਰਸ਼ਨ ਬਖਸ਼ੇ ਜੇ । ਹੁਣ ਕਿਰਪਾ ਕਰੋ ਜਨਮ ਮਰਨ ਦਾ ਗੇੜ ਵੀ ਮੁਕਾ ਦਿਓ ।''

ਗੁਰੂ ਸਾਹਿਬ ਜਾਣਦੇ ਸਨ ਕਿ ਇਹ ਸਿੱਖ ਗੁਰੂ ਦੇ ਹੁਕਮ ਦੀ ਪਾਲਣਾ ਕਰਨ ਵਾਲਾ ਹੈ । ਗੁਰੂ ਦੀ ਦਸੀ ਹੋਈ ਰਹਿਤ ਵਿਚ ਰਹਿੰਦਾ ਹੈ । ਠਗੀ, ਬੇਈਮਾਨੀ ਦੀ ਕਮਾਈ ਨਾਲੋਂ ਨੇਕ ਕਮਾਈ ਨਾਲ ਸੁੱਕੀ ਰੋਟੀ ਖਾਣੀ ਠੀਕ ਸਮਝਦਾ ਹੈ । ਇਸੇ ਕਰਕੇ ਗੁਰੂ ਸਾਹਿਬ ਉਸ ਉਤੇ ਬੜੇ ਪ੍ਰਸੰਨ ਹੋਏ ਅਤੇ ਕਿਹਾ ਕਿ ਗੁਰੂ ਨਾਨਕ ਪਾਤਸ਼ਾਹ ਤੇਰੀਆਂ ਸਾਰੀਆਂ ਖਾਹਸ਼ਾਂ ਪੂਰੀਆਂ ਕਰਨਗੇ । ਜਹਾਂਗੀਰ ਨੂੰ ਅਸਲੀਅਤ ਦੀ ਸਮਝ ਆ ਗਈ ਕਿ ਠੀਕ ਹੀ ਗੁਰੂ ਹਰਿਗੋਬਿੰਦ ਸਾਹਿਬ ਸੱਚਾ ਪਾਤਸ਼ਾਹ ਹਨ ।

ਸਿੱਖ ਗੁਰਬਾਣੀ ਨੂੰ ਪੜ੍ਹ ਕੇ ਨਿੱਡਰ ਹੋ ਜਾਂਦਾ ਹੈ । ਉਹ ਕਿਸੇ ਰਾਜੇ ਕੋਲੋਂ ਵੀ ਨਹੀਂ ਡਰਦਾ ਤੇ ਨਾਂ ਕਿਸੇ ਲਾਲਚ ਵਿਚ ਫਸਦਾ ਹੈ । ਉਸਦਾ ਸਿਰ ਕੇਵਲ ਆਪਣੇ ਗੁਰੂ ਅਗੇ ਹੀ ਝੁਕ ਸਕਦਾ ਹੈ, ਹੋਰ ਕਿਸੇ ਅੱਗੇ ਨਹੀਂ ।

—o—

# ਭਾਈ ਬਿਧੀ ਚੰਦ ਜੀ

ਮਾੜੇ ਸੰਗ ਕਰਕੇ ਭਾਈ ਬਿਧੀ ਚੰਦ ਡਾਕੇ ਮਾਰਦੇ ਸਨ । ਭਾਈ ਅਦਲੀ ਜੀ ਨਾਲ ਇਹਨਾਂ ਦਾ ਮੇਲ ਹੋ ਗਿਆ । ਉਹਨਾਂ ਬਿਧੀ ਚੰਦ ਨੂੰ ਗੁਰੂ ਸੰਗਤ ਲਈ ਪਰੇਰਿਆ । ਬਿਧੀ ਚੰਦ, ਗੁਰੂ ਅਰਜਨ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਏ । ਇਹਨਾਂ ਪੁਰ ਗੁਰੂ ਸਾਹਿਬ ਦੀ ਸਖਸ਼ੀਅਤ ਦਾ ਬਹੁਤ ਅਸਰ ਹੋਇਆ । ਬਿਧੀ ਚੰਦ ਜੀ ਨੇ ਡਾਕੇ ਮਾਰਨੇ ਛੱਡ ਦਿਤੇ ਤੇ ਗੁਰੂ ਘਰ ਦੀ ਸੇਵਾ ਵਿਚ ਜੁਟ ਗਏ ।

ਗੁਰੂ ਅਰਜਨ ਸਾਹਿਬ ਜੀ ਦੀ ਸ਼ਹਾਦਤ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਿਆਈ ਦੀ ਜ਼ਿਮੇਵਾਰੀ ਸੰਭਾਲੀ। ਸਮੇਂ ਦੀ ਲੋੜ ਮੁਤਾਬਿਕ ਭਾਈ ਬਿਧੀ ਚੰਦ ਨੇ ਗੁਰੀਲਾ ਜੰਗ ਦੇ ਢੰਗ ਸਿੱਖੇ ਤੇ ਜੱਥਾ ਤਿਆਰ ਕੀਤਾ । ਅੰਮ੍ਰਿਤਸਰ ਉਤੇ ਪਹਿਲਾਂ ਹਮਲਾ ਹੋਇਆ । ਬਿਧੀ ਚੰਦ ਜੀ ਨੇ ਬੜੀ ਬਹਾਦਰੀ ਨਾਲ ਹਿੱਸਾ ਲਿਆ ।

ਲਾਹੌਰ ਦੇ ਨਵਾਬ ਨੇ ਭਾਈ ਕਰੋੜੀ ਤੋਂ ਦੋ ਕਾਬਲੀ ਘੋੜੇ ਖੋਹ ਲਏ । ਇਹ ਘੋੜੇ ਗੁਰੂ ਸਾਹਿਬ ਲਈ ਸਨ । ਭਾਈ ਬਿਧੀ ਚੰਦ ਨੂੰ ਪਤਾ ਲੱਗਾ ਤਾਂ ਆਪ ਘਾਹੀ ਦਾ ਰੂਪ ਧਾਰ ਕੇ ਲਾਹੌਰ ਚਲੇ ਗਏ । ਘੋੜਿਆਂ ਲਈ ਘਾਹ ਪੁਜਾਣ ਲੱਗ ਪਏ । ਇਕ ਰਾਤ ਨੂੰ ਵਿਉਂਤ ਨਾਲ ਇਕ ਘੋੜੇ ਨੂੰ ਕਿਲ੍ਹੇ ਦੀ ਦੀਵਾਰ ਤੋਂ ਦਰਿਆ ਰਾਵੀ ਵਿਚ ਛਾਲ ਮਾਰ ਕੇ ਗੁਰੂ ਜੀ ਪਾਸ ਲੈ ਆਏ । ਦੂਜਾ ਘੋੜਾ ਲਿਆਉਣ ਲਈ ਆਪ ਨੇ ਨਜ਼ੂਮੀ (ਜੋਤਸ਼ੀ) ਦਾ ਰੂਪ ਧਾਰਿਆ । ਨੌਕਰ ਆਪ ਨੂੰ ਨਵਾਬ ਪਾਸ ਲੈ ਗਏ । ਆਪ ਨੇ ਪੁਛਿਆ ਘੋੜਾ ਕਿਝ ਗੁਮਿਆ ਹੈ । ਸਾਂਗ ਉਤਾਰਿਆ ਗਿਆ ਤਾ ਆਪ ਘੋੜੇ ਤੇ ਚੜ੍ਹ ਗਏ ਤੇ ਦਰਿਆ ਵਿਚ ਛਾਲ ਮਾਰ ਦਿੱਤੀ । ਜਾਂਦਿਆਂ ਵੰਗਾਰ ਕੇ ਕਹਿ ਗਏ ਕਿ ਮੈਂ ਬਿਧੀ ਚੰਦ ਹਾਂ ਤੇ ਗੁਰ ਸਾਹਿਬ ਦੇ ਘੋੜੇ ਗੁਰੂ ਜੀ ਪਾਸ ਪੁਚਾ ਰਿਹਾ ਹਾਂ । ਭਾਈ ਬਿਧੀ ਚੰਦ ਦੀ ਦਲੇਰੀ ਤੋਂ ਸਾਰੇ ਦੰਗ ਰਹਿ ਗਏ । ਮੁਗਲ



ਸਰਕਾਰ ਨੇ ਗੁਰੂ ਜੀ ਤੇ ਹਮਲਾ ਕਰ ਦਿੱਤਾ । ਇਸ ਲੜਾਈ ਵਿਚ ਵੀ ਬਿਧੀ ਚੰਦ ਨੇ ਭਾਰੀ ਹਿੱਸਾ ਲਿਆ ।

ਲੜਾਈਆਂ ਉਪਰੰਤ ਆਪ ਨੇ ਅਯੁਧਿਆ ਵਿਚ ਸਿੱਖੀ ਪ੍ਰਚਾਰ ਕੀਤਾ । ਉਥੋਂ ਦੇ ਲੋਗ ਭਾਈ ਸਾਹਿਬ ਤੋਂ ਬਹੁਤ ਪ੍ਰਭਾਵਿਤ ਹੋਏ । ਗੁਰੂ ਗਰੰਥ ਸਾਹਿਬ ਦੀਆਂ ਸੈਂਚੀਆਂ ਆਪ ਨੇ ਤਿਆਰ ਕਰਵਾਈਆਂ । ਆਪ ਜਿੱਥੇ ਜਾਂਦੇ ਰਾਹ ਵਿਚ ਗੁਰਬਾਣੀ ਪੜ੍ਹਦੇ ਤੇ ਗੁਰੂ ਦਰ ਤੇ ਆਉਂਦੀਆਂ ਸੰਗਤਾਂ ਦੀ ਆਪ ਮਨ ਨਾਲ ਸੇਵਾ ਕਰਦੇ ।

ਸੱਚ ਹੀ, ਸੱਚੇ ਗੁਰੂ ਦੀ ਛੋਹ ਨਾਲ ਦੈਂਤ ਭੀ ਦੇਵਤੇ ਬਣ ਜਾਂਦੇ ਹਨ ।

—o—

# ਬੀਬੀ ਕੌਲਾਂ ਜੀ

ਬੀਬੀ ਕੌਲਾਂ ਲਾਹੌਰ ਦੇ ਸ਼ਾਹੀ ਕਾਜ਼ੀ ਰੁਸਤਮ ਖਾਂ ਦੀ ਧੀ ਸੀ । ਸਾਈਂ ਮੀਆ ਮੀਰ ਜੀ ਪ੍ਰਸਿੱਧ ਮੁਸਲਿਮ ਪੀਰ ਸਨ, ਜਦ ਇਹਨਾਂ ਨੂੰ ਗੁਰੂ ਚਰਨਾਂ ਦੀ ਛੋਹ ਪ੍ਰਾਪਤ ਹੋਈ ਤਾਂ ਆਪ ਗੁਰੂ ਸਾਹਿਬ ਦੇ ਸ਼ਰਧਾਲੂ ਬਣ ਗਏ । ਸਾਈਂ ਜੀ ਦਾ ਸਰਕਾਰੀ ਦਰਬਾਰ ਵਿਚ ਚੰਗਾ ਅਸਰ ਰਸੂਖ ਸੀ । ਸ਼ਾਹੀ ਕਾਜ਼ੀ ਦੀ ਧੀ ਬੀਬੀ ਕੌਲਾਂ ਜੀ ਨੇ ਸਾਈਂ ਜੀ ਰਾਹੀਂ ਹੀ ਗੁਰਬਾਣੀ ਨਾਲ ਸੰਬੰਧ ਜੋੜਿਆ । ਜਿਉਂ ਜਿਉਂ ਬੀਬੀ ਕੌਲਾਂ ਨੇ ਗੁਰਬਾਣੀ ਪੜ੍ਹੀ ਤਿਉਂ ਤਿਉਂ ਇਸਦੇ ਮਨ ਅੰਦਰ ਸਿੱਖੀ ਪ੍ਰਤੀ ਪਿਆਰ ਵਧਦਾ ਗਿਆ । ਕਾਜ਼ੀ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਕਿ ਉਸ ਦੀ ਆਪਣੀ ਲੜਕੀ ਬਾਣੀ ਪੜ੍ਹਦੀ ਹੈ ਤਾਂ ਅੱਗ ਬਗੋਲਾ ਹੋ ਗਿਆ । ਕਾਜ਼ੀ ਨੇ ਆਪਣੀ ਲੜਕੀ ਦੇ ਵਿਰੁਧ ਕਾਜ਼ੀਆਂ ਦੀ ਬੈਠਕ ਵਿਚੋਂ ਫਤਵਾ ਲੈ ਲਿਆ ਕਿ ਇਸ ਨੂੰ ਮਾਰ ਦਿੱਤਾ ਜਾਵੇ ।

ਬੀਬੀ ਕੌਲਾਂ ਨੂੰ ਜਦ ਪਤਾ ਲੱਗਾ ਤਾਂ ਸਾਈਂ ਮੀਆਂ ਮੀਰ ਜੀ ਪਾਸ ਆ ਗਈ । ਸਾਈਂ ਜੀ ਨੇ ਉਸ ਵੇਲੇ ਪ੍ਰਬੰਧ ਕੀਤਾ ਤਾਂ ਕਿ ਬੀਬੀ ਕੌਲਾਂ ਨੂੰ ਅੰਮ੍ਰਿਤਸਰ ਸਾਹਿਬ ਪਹੁੰਚਾਇਆ ਜਾਵੇ । ਛੇਵੇਂ ਪਾਤਸ਼ਾਹ ਪਾਸ ਸੁਨੇਹਾ ਭੀ ਭੇਜ ਦਿੱਤਾ ।

ਬੀਬੀ ਕੌਲਾਂ ਜੀ ਨੂੰ ਅੰਮ੍ਰਿਤਸਰ ਸੁਰਖਿਅਤ ਪਹੁੰਚਾਇਆ ਗਿਆ । ਬੀਬੀ ਕੌਲਾਂ ਦੇ ਰਿਹਾਇਸ਼ ਦਾ ਪੱਕਾ ਪ੍ਰਬੰਧ ਅੰਮ੍ਰਿਤਸਰ ਸਾਹਿਬ ਵਿਖੇ ਕਰ ਦਿੱਤਾ ਗਿਆ । ਬੀਬੀ ਕੌਲਾਂ ਦੀ ਦ੍ਰਿੜ੍ਹਤਾ ਅਤੇ ਵਿਸ਼ਵਾਸ਼ ਦੀ ਬਹੁਤ ਸ਼ਲਾਘਾ ਹੋਈ ।

ਸਿੱਖੀ ਦੇ ਅਸੂਲਾਂ ਦੀ ਇਕ ਭਾਰੀ ਜਿੱਤ ਸੀ ਕਿ ਵਡੇ ਕਾਜ਼ੀ ਦੀ ਧੀ ਨੇ ਸਿੱਖੀ ਧਾਰਨ ਕੀਤੀ । ਬੀਬੀ ਕੌਲਾਂ ਦੀ ਸ਼ਖਸ਼ੀਅਤ ਇਕ ਚਾਨਣ ਮੁਨਾਰੇ ਦਾ ਕੰਮ ਦੇਵੇ. ਗੁਰੂ ਸਾਹਿਬ ਨੇ ਅੰਮ੍ਰਿਤਸਰ ਵਿਚ ਇਕ ਹੋਰ ਸਰੋਵਰ ਬਣਵਾਇਆ ਤੇ ਇਸ ਦਾ ਨਾਮ 'ਕੋਲ ਸਰ' ਰਖਿਆ ਗਿਆ । ਗੁਰਬਾਣੀ ਰਸੀਏ, ਸਿੱਖੀ ਵਿਚ ਪਰਪਕ, ਨਿਰਭਉ, ਸੁਜਾਨ, ਦ੍ਰਿੜ੍ਹ ਇਰਾਦੇ, ਲੋਕ

ਲਾਜ ਦੀ ਪ੍ਰਵਾਹ ਨਾ ਕਰਨ ਵਾਲੀ, ਸਚਿਆਰੂ ਜੀਵਨ ਵਾਲੀ ਕੌਲਾਂ ਦੇ ਜੀਵਨ ਤੋਂ ਰਹਿੰਦੀ ਦੁਨੀਆਂ ਸਿਖਿਆ ਲੈਂਦੀ ਰਹੇਗੀ ।

ਇਹ ਵਿਸ਼ਵਾਸ਼ ਦ੍ਰਿੜ੍ਹ ਹੁੰਦਾ ਹੈ ਕਿ ਗੁਰਬਾਣੀ ਅੰਦਰ ਇੰਨੀ ਸ਼ਕਤੀ ਹੈ ਕਿ ਇਨਸਾਨ ਇਕ ਪਰਮ ਮਨੁਖ ਬਣ ਜਾਂਦਾ ਹੈ। ਦੁਨੀਆਂ ਦੀ ਕੋਈ ਤਾਕਤ ਐਸੇ ਇਨਸਾਨ ਨੂੰ ਆਪਣੇ ਦ੍ਰਿੜ੍ਹ ਇਰਾਦੇ ਤੋਂ ਡੁਲ੍ਹਾ ਨਹੀਂ ਸਕਦੀ ।

—o—

# ਗੁਰੂ ਹਰਿ ਰਾਇ ਸਾਹਿਬ ਜੀ

ਗੁਰੂ ਹਰਿ ਰਾਇ ਸਾਹਿਬ ਦਾ ਪ੍ਰਕਾਸ਼ ਕੀਰਤਪੁਰ ਵਿਖੇ 16 ਜਨਵਰੀ ਸੰਨ 1630 ਨੂੰ ਹੋਇਆ ।

ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰਿਆਈ ਦੀ ਬਖਸ਼ਿਸ਼ ਅਤੇ ਸਿੱਖ ਕੌਮ ਦੀ ਅਗਵਾਈ ਦੀ ਜ਼ਿੰਮੇਵਾਰੀ ਗੁਰੂ ਹਰਿ ਰਾਇ ਸਾਹਿਬ ਨੂੰ ਸੌਂਪ ਦਿੱਤੀ। ਉਸ ਸਮੇਂ ਆਪ ਦੀ ਉਮਰ 14 ਸਾਲ ਦੇ ਕਰੀਬ ਸੀ।

ਪੰਜਾਬ ਵਿਚ ਕਾਲ ਪੈ ਗਿਆ । ਤਿੰਨ ਸਾਲ ਬੜੀ ਔੜ ਲੱਗੀ ਰਹੀ। ਲੋਕੀਂ ਰੋਟੀ ਦੀ ਇਕ ਇਕ ਬੁਰਕੀ ਲਈ ਤਰਸਣ ਲਗੇ । ਮਨੁਖ ਮਨੁਖ ਨੂੰ ਖਾਣ ਲਗੇ । ਜਿਸ ਦਸਵੰਧ ਨੇ ਗੁਰੂ ਅਰਜਨ ਸਾਹਿਬ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਗਰੀਬਾਂ ਨੂੰ ਅਮੋਲਕ ਸਹਾਰਾ ਦਿੱਤਾ ਸੀ, ਉਹੀ ਦਸਵੰਧ ਹੁਣ ਭੀ ਕਾਲ ਪੀੜਤਾਂ ਲਈ ਵਰਤਿਆ ਗਿਆ । ਸਿੱਖਾਂ ਦੀ ਗਿਣਤੀ ਵੀ ਵਧ ਚੁਕੀ ਸੀ। ਦੂਸਰੇ ਪ੍ਰਾਂਤਾਂ ਵਿਚੋਂ ਸੁਖੀ ਵਸਦੇ ਸਿੱਖਾਂ ਨੇ ਕਾਲ ਪੀੜਤਾਂ ਲਈ ਦਿਲ ਖੋਲ੍ਹ ਕੇ ਮਾਇਆ ਦਿੱਤੀ।

ਦਾਰਾ ਸ਼ਿਕੋਹ, ਜੋ ਸ਼ਾਹਜਹਾਨ ਦਾ ਪੁਤਰ ਸੀ, ਪੰਜਾਬ ਦਾ ਗਵਰਨਰ ਸੀ। ਦਾਰਾ ਸ਼ਿਕੋਹ ਦੇ ਅੰਦਰ ਗੁਰੂ-ਘਰ ਦੀ ਉੱਚਤਾ ਘਰ ਕਰ ਗਈ। ਮੌਕਾ ਮਿਲਣ ਤੇ ਦਾਰਾ, ਗੁਰੂ ਹਰਿ ਰਾਇ ਸਾਹਿਬ ਨੂੰ ਮਿਲਦਾ ਭੀ ਰਿਹਾ । ਉਸ ਨੇ ਇਕ ਵਾਰੀ ਗੁਰੂ ਕੇ ਲੰਗਰ ਵਾਸਤੇ ਜਾਗੀਰ ਦੇਣ ਦੀ ਪੇਸ਼ਕਸ਼ ਭੀ ਕੀਤੀ, ਪਰ ਸਤਿਗੁਰੂ ਨੇ ਇਹ ਆਖ ਕੇ ਇਨਕਾਰ ਕਰ ਦਿੱਤਾ ਕਿ ਇਹ ਲੰਗਰ ਸਿੱਖਾਂ ਦੇ ਪਿਆਰ-ਕੁਰਬਾਨੀ ਦੀ ਰਾਹੀਂ ਹੀ ਚਲਣਾ ਚਾਹੀਦਾ ਹੈ।

ਗੁਰੂ ਸਾਹਿਬ ਨੇ ਇਕ ਵੱਡਾ ਪ੍ਰਚਾਰ ਦੌਰਾ ਮਾਝੇ, ਦੁਆਬੇ ਤੇ ਮਾਲਵੇ ਵਲ ਕੀਤਾ। ਗੁਰੂ ਸਾਹਿਬ ਪ੍ਰਚਾਰ ਕਰਦੇ ਹੋਏ ਪਿੰਡ ਮਰਾਝ ਪਹੁੰਚੇ । ਇਥੋਂ ਦੇ ਚੌਧਰੀ ਕਾਲੇ ਨੇ ਬੜੀ ਸੇਵਾ ਕੀਤੀ। ਸਤਿਗੁਰੂ ਜੀ ਇਥੇ ਕਈ ਦਿਨ ਟਿਕੇ ਰਹੇ। ਇਕ ਦਿਨ ਚੌਧਰੀ ਕਾਲਾ ਆਪਣੇ ਦੋ ਭਤੀਜਿਆਂ-ਫੂਲ ਤੇ ਸੰਦਲੀ ਨੂੰ ਸਤਿਗੁਰੂ ਜੀ ਦੇ ਦਰਬਾਰ ਵਿਚ ਲਿਆਇਆ। ਇਹਨਾਂ ਮੁੰਡਿਆਂ ਦੇ ਮਾਪੇ ਮਰ ਚੁਕੇ ਹੋਏ ਸਨ। ਚੌਧਰੀ ਕਾਲਾ ਹੀ ਇਹਨਾਂ ਦੀ ਪਾਲਣਾ ਪੋਸਣਾ ਕਰਦਾ ਸੀ। ਮੁੰਡਿਆਂ ਨੇ ਸਤਿਗੁਰੂ ਜੀ ਅੱਗੇ ਮੱਥੇ ਟੇਕ ਕੇ ਆਪਣੇ ਢਿੱਡ ਉਤੇ



ਹੱਥ ਮਾਰਨਾ ਸ਼ੁਰੂ ਕਰ ਦਿੱਤਾ । ਸਤਿਗੁਰੂ ਜੀ ਵੇਖਕੇ ਹੱਸ ਪਏ । ਕਾਲੇ ਨੂੰ ਕਾਰਨ ਪੁਛਿਆ, ਉਸ ਨੇ ਉੱਤਰ ਦਿੱਤਾ ਕਿ ਯਤੀਮ ਕੁਝ ਖਾਣ ਨੂੰ ਮੰਗਦੇ ਹਨ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਇਹਨਾਂ ਦੀ ਸੰਤਾਨ ਤਾਂ ਸਤਲੁਜ ਤੇ ਜਮਨਾ ਦੇ ਵਿਚਕਾਰ ਰਾਜ ਕਰੇਗੀ। ਬਾਦ ਵਿਚ ਇਹਨਾਂ ਦੀ ਸੰਤਾਨ ਹੀ ਪਟਿਆਲਾ, ਨਾਭਾ, ਫਰੀਦਕੋਟ ਆਦਿ ਰਿਆਸਤਾਂ ਦੇ ਮਾਲਕ ਬਣੇ।

ਗੁਰੂ ਅਰਜਨ ਪਾਤਸ਼ਾਹ ਨੇ ਤਰਨ ਤਾਰਨ ਵਿਖੇ ਇਕ ਵੱਡਾ ਦਵਾਖਾਨਾ ਖੋਲ੍ਹਿਆ ਸੀ। ਇਥੋਂ ਰੋਗੀਆਂ ਦੇ ਰੋਗ ਦੂਰ ਹੁੰਦੇ ਸਨ। ਬੇਸਹਾਰਿਆਂ ਨੂੰ ਸਹਾਰਾ ਮਿਲਦਾ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਭੀ ਇਹ ਦਵਾਖਾਨਾ ਚਲਦਾ ਰਿਹਾ। ਗੁਰੂ ਹਰਿ ਰਾਇ ਸਾਹਿਬ ਜੀ ਨੇ ਇਸ ਦਾ ਹੋਰ ਵਿਸਥਾਰ ਕੀਤਾ । ਇਸ ਵਿਚ ਬੜੀਆਂ ਕੀਮਤੀ ਤੇ ਦੁਰਲੱਭ ਦਵਾਈਆਂ ਮੰਗਾ ਕੇ ਰੱਖੀਆਂ। ਹਰ ਰੋਗੀ ਨੂੰ ਹਰ ਵੇਲੇ ਮੁਫਤ ਦਵਾਈ ਤੇ ਖੁਰਾਕ ਮਿਲਦੀ ਸੀ। ਦਾਰਾ ਇਕ ਵਾਰੀ ਬੀਮਾਰ ਪੈ ਗਿਆ। ਬੀਮਾਰੀ ਭੀ ਖਤਰਨਾਕ ਬਣ ਗਈ। ਹਕੀਮਾਂ ਨੇ ਖਾਸ ਕਿਸਮ ਦੇ ਵਜਨ ਦੇ ਲੌਂਗ ਹਰੀੜਾਂ ਤੇ ਰਾਜਮੋਤੀ ਦਵਾਈ ਲਈ ਤਜਵੀਜ਼ ਕੀਤੇ ਸਨ। ਇਹ ਚੀਜ਼ਾਂ ਆਪ ਦੇ ਦਵਾਈ ਖਾਨੇ ਤੋਂ ਬਿਨਾਂ ਹੋਰ ਕਿਤਿਓਂ ਨਾ ਮਿਲੀਆਂ। ਦਾਰਾ ਸ਼ਿਕੋਹ ਰਾਜ਼ੀ ਹੋ ਗਿਆ। ਉਸ ਨੇ ਕੀਰਤਪੁਰ ਪਹੁੰਚ ਕੇ ਗੁਰੂ ਜੀ ਦਾ ਧੰਨਵਾਦ ਕੀਤਾ।

ਗੁਰੂ ਹਰਿਗੋਬਿੰਦ ਜੀ ਦੀ ਆਗਿਆ ਮੁਜਬ ਆਪ ਜੀ ਆਪਣੀ ਅਰਦਲ ਵਿਚ 2200 ਘੋੜ ਸਵਾਰ ਹਮੇਸ਼ਾ ਰਖਦੇ ਸਨ।

ਗੁਰੂ ਹਰਿ ਰਾਇ ਸਾਹਿਬ ਜੀ ਨੇ ਗੁਰਿਆਈ ਦੀ ਬਖਸ਼ਿਸ਼ ਆਪਣੇ ਛੋਟੇ ਸਪੁੱਤਰ (ਗੁਰੂ) ਹਰਿ ਕ੍ਰਿਸਨ ਸਾਹਿਬ ਨੂੰ ਕਰ ਦਿੱਤੀ ਤੇ ਆਪ 1661 ਨੂੰ ਕੀਰਤਪੁਰ ਵਿਚ ਜੋਤੀ ਜੋਤ ਸਮਾ ਗਏ।

—o—

# ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ

ਗੁਰੂ ਹਰਿ ਕ੍ਰਿਸ਼ਨ ਸਾਹਿਬ ਦਾ ਪ੍ਰਕਾਸ਼ 7 ਜੁਲਾਈ ਸੰਨ 1656 ਨੂੰ ਕੀਰਤਪੁਰ ਵਿਖੇ ਹੋਇਆ। ਗੁਰੂ ਹਰਿ ਰਾਇ ਸਾਹਿਬ ਜੀ ਨੇ ਗੁਰ ਗੱਦੀ ਦੀ ਬਖਸ਼ਿਸ਼ ਤੇ ਸਿੱਖ ਕੌਮ ਦੀ ਜ਼ਿੰਮੇਵਾਰੀ ਆਪ ਨੂੰ ਸੌਂਪ ਦਿੱਤੀ । ਇਸ ਸਮੇਂ ਆਪ ਦੀ ਉਮਰ ਤਕਰੀਬਨ 5 ਸਾਲ 3 ਮਹੀਨੇ ਦੀ ਸੀ।

ਗੁਰਿਆਈ ਦੀ ਜ਼ਿੰਮੇਵਾਰੀ ਸੰਭਾਲਣ ਬਾਦ ਦਿੱਲੀ ਨੂੰ ਚੱਲੇ । ਆਪ ਜੀ ਨਾਲ ਕਈ ਸਿੱਖ ਚੱਲ ਪਏ । ਅੰਬਾਲੇ ਜ਼ਿਲੇ ਦੇ ਇਲਾਕੇ ਪੰਜੋਖਰੇ ਪਹੁੰਚੇ । ਪੰਜੋਖਰੇ ਵਿਖੇ [illegible] ਦਾ ਇਕ ਪੰਡਤ ਕ੍ਰਿਸ਼ਨ ਲਾਲ ਸੀ। ਉਹ ਬਹੁਤ ਖਿਝਿਆ ਹੋਇਆ ਸੀ। ਸਿੱਖਾਂ ਨੂੰ ਸੁਣਾ ਸੁਣਾ ਕੇ ਆਖਣ ਲੱਗਾ ਕਿ ਸਿੱਖ ਗੁਰੂ ਜੀ ਨੂੰ ਗੁਰੂ ਹਰਿ ਕ੍ਰਿਸ਼ਨ ਜੀ ਆਖਦੇ ਹਨ।

ਇਹਨਾਂ ਵਿਚ ਸਚਮੁਚ ਕੋਈ ਆਤਮਕ ਤਾਕਤ ਹੈ ਤਾਂ ਕ੍ਰਿਸ਼ਨ ਜੀ ਦੀ ਗੀਤਾ ਦੇ ਕਿਸੇ ਸਲੋਕ ਦੇ ਅਰਥ ਕਰ ਵਿਖਾਣ। ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਪੰਡਿਤ ਜੀ ਨੂੰ ਆਖਿਆ, "ਜੇ ਤੁਸੀਂ ਗੁਰੂ ਨਾਨਕ ਪਾਤਸ਼ਾਹ ਦੀਆਂ ਬਖਸ਼ਸ਼ਾਂ ਦੀ ਬਰਕਤ ਜ਼ਰੂਰੀ ਵੇਖਣੀ ਹੀ ਹੈ ਤਾਂ ਕਿਸੇ ਨੂੰ ਲੈ ਆਵੋ ਤੁਹਾਡੀ ਤਸੱਲੀ ਗੁਰੂ ਮਿਹਰ ਸਦਕਾ ਹੋ ਜਾਵੇਗੀ।" ਪੰਡਿਤ, ਛਜੂ ਨਾਮੀ ਇਕ ਬਹੁਤ ਹੀ ਸਾਧਾਰਨ ਸਿੱਖ ਨੂੰ ਲੈ ਆਇਆ। ਇਹ ਲੰਗਰ ਵਿਚ ਪਾਣੀ ਪੱਖੇ ਦੀ ਸੇਵਾ ਕਰਿਆ ਕਰਦਾ ਸੀ। ਉਸ ਸਾਧਾਰਨ ਸਿੱਖ ਨੇ ਇਕ ਉਘੇ ਵਿਦਵਾਨ ਵਾਂਗ ਗੀਤਾ ਦੇ ਸਲੋਕਾਂ ਦਾ ਪਾਠ ਤੇ ਅਰਥ ਕੀਤੇ। ਕੁਰਖੇਤਰ ਦੇ ਪਿੰਡਤਾਂ ਨੂੰ ਇਹ ਚਾਲ ਵੀ ਮਹਿੰਗੀ ਪਈ। ਸਤਿਗੁਰੂ ਜੀ ਦੀ ਮਹਿਮਾ ਚਾਰੇ ਪਾਸੇ ਹੋਰ ਫੈਲ ਗਈ।

ਜਦੋਂ ਸੰਗਤ ਸਮੇਤ ਆਪ ਦਿੱਲੀ ਪੁਜੇ ਤਾਂ ਰਾਜਾ ਜੈ ਸਿੰਘ ਨੇ ਆਪਣੇ ਬੰਗਲੇ ਵਿਚ ਉਤਾਰਾ ਕਰਵਾਇਆ। ਜਿੱਥੇ ਅੱਜ ਕੱਲ ਬੰਗਲਾ ਸਾਹਿਬ ਗੁਰਦੁਆਰਾ ਹੈ।

ਦਿੱਲੀ ਦੀ ਸੰਗਤ ਰੋਜ਼ ਰਾਜਾ ਜੈ ਸਿੰਘ ਦੇ ਬੰਗਲੇ ਪਹੁੰਚਦੀ। ਸਤਸੰਗ ਹੁੰਦਾ ਤੇ ਸੰਗਤਾਂ ਦਰਸ਼ਨ ਕਰਦੀਆਂ।

ਗੁਰੂ ਜੀ ਅਜੇ ਦਿੱਲੀ ਹੀ ਸਨ ਕਿ ਸੰਨ 1664 ਵਿਚ ਚੇਚਕ ਦੀ ਬੀਮਾਰੀ ਫੈਲ ਗਈ। ਗੁਰੂ ਜੀ ਨੇ ਦੁਖੀ ਗਰੀਬਾਂ ਦੀ ਸਹਾਇਤਾ ਕਰਨੀ ਸ਼ੁਰੂ ਕਰ ਦਿੱਤੀ। ਦਸਵੰਧ ਦੀ ਭੇਟਾ ਨੂੰ ਇਸ ਸੇਵਾ ਲਈ ਵਰਤਿਆ ਗਿਆ। ਜਿਥੇ ਵੀ ਚੇਚਕ ਤੇ ਹੋਰ ਬੀਮਾਰੀਆਂ ਦਾ ਜ਼ੋਰ ਸੀ, ਗੁਰੂ ਜੀ ਉਹਨਾਂ ਇਲਾਕਿਆਂ ਵਿਚ ਗਏ।

ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨਾਲ ਉਹ ਦਵਾਖਾਨਾ ਲਿਆਏ ਸਨ ਜਿਹੜਾ ਕਿ ਪੰਜਵੇਂ ਪਾਤਸ਼ਾਹ ਦੇ ਵੇਲੇ ਸਥਾਪਿਤ ਹੋ ਚੁਕਾ ਸੀ। ਇਸ ਦਾ ਬਹੁਤ ਵਡਾ ਵਿਸਥਾਰ ਗੁਰੂ ਹਰਿ ਰਾਇ ਸਾਹਿਬ ਨੇ ਕੀਤਾ ਸੀ। ਗੁਰੂ ਦਰਸ਼ਨ ਨੂੰ ਆ ਰਹੀਆਂ ਸੰਗਤਾਂ ਦੀ ਆਵਾਜਾਈ ਬਹੁਤ ਵਧ ਗਈ। ਹਜ਼ਾਰਾਂ ਲੱਖਾਂ ਦੀ ਗਿਣਤੀ ਵਿਚ ਜਗਿਆਸੂ ਆਉਣ ਲੱਗ ਪਏ ਅਤੇ ਉਹਨਾਂ ਸਿੱਖੀ ਧਾਰਨ ਕਰਨ ਲਈ ਬੇਨਤੀ ਕੀਤੀ। ਗੁਰੂ ਹਰਿ ਕ੍ਰਿਸ਼ਨ ਸ਼ਾਹਿਬ ਜੀ ਨੇ ਇਕੋ ਵੇਲੇ ਕਈਆ ਨੂੰ ਸਿੱਖ ਸਜਾਉਣ ਹਿਤ ਇਕ ਚੁਬੱਚਾ ਤਿਆਰ ਕਰਵਾਇਆ। ਸਿੱਖ ਸਜਾਉਣ ਲਈ ਗੁਰ-ਦੀਖਿਆ ਸੰਸਕਾਰ ਕਰਨ ਲਈ ਔਖਿਆਈ ਸੌਖੇ ਹੀ ਹਲ ਹੋ ਗਈ। ਚੁਬੱਚੇ ਵਿਚ ਚਰਨ ਪਾਹੁਲ (ਅੰਮ੍ਰਿਤ) ਤਿਆਰ ਕੀਤੀ। ਸੰਗਤ ਰੂਪ ਵਿਚ ਸਭ ਨੂੰ ਗੁਰ ਉਪਦੇਸ਼ ਦ੍ਰਿੜ੍ਹ ਕਰਵਾ ਕੇ ਸਿੱਖ ਬਣਾਇਆ।

ਚੇਚਕ ਦੀ ਮਹਾਂਮਾਰੀ ਤਾਂ ਸ਼ਹਿਰ ਵਿਚ ਫੈਲੀ ਹੋਈ ਸੀ। ਇਕ ਦਿਨ ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਭੀ ਬੜੇ ਜ਼ੋਰ ਦਾ ਬੁਖਾਰ ਹੋ ਗਿਆ। ਸਤਿਗੁਰੂ ਜੀ ਦੇ ਸਰੀਰ ਉਤੇ ਭੀ ਚੇਚਕ ਦੇ ਲੱਛਣ ਦਿੱਸਣ ਲੱਗ ਪਏ। ਸਤਿਗੁਰੂ ਜੀ ਨੇ ਆਪਣਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਜਾਣ ਕੇ ਗੁਰੂ ਤੇਗ ਬਹਾਦਰ ਸਾਹਿਬ ਨੂੰ ਗੁਰਿਆਈ ਸੌਂਪ ਦਿੱਤੀ। ਆਪ 30 ਮਾਰਚ ਸੰਨ 1664 ਨੂੰ ਜੋਤੀ ਜੋਤ ਸਮਾਂ ਗਏ। ਜਿਥੇ ਜਮਨਾ ਦੇ ਕੰਢੇ ਆਪ ਜੀ ਦਾ ਸਸਕਾਰ ਕੀਤਾ ਗਿਆ, ਉਸ ਥਾਂ ਤੇ ਹੁਣ ਬਾਲਾ ਸਾਹਿਬ ਗੁਰਦੁਆਰਾ ਹੈ।

—o—



# ਗੁਰੂ ਤੇਗ ਬਹਾਦਰ ਸਾਹਿਬ

ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ ਪਹਿਲੀ ਅਪਰੈਲ ਸੰਨ 1621 ਨੂੰ ਗੁਰੂ ਕੇ ਮਹੱਲ ਅੰਮ੍ਰਿਤਸਰ ਵਿਖੇ ਹੋਇਆ। ਆਪ ਜੀ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ। ਆਪ ਨੌਂ ਸਾਲ ਦੀ ਉਮਰ ਤਕ ਆਪਣੇ ਪਿਤਾ ਜੀ ਨਾਲ ਅੰਮ੍ਰਿਤਸਰ ਵਿਖੇ ਰਹੇ। ਮੁਢ ਤੋਂ ਹੀ ਆਪ ਸੰਤ ਸਰੂਪ ਡੂੰਘੇ ਵਿਚਾਰਵਾਨ, ਦਲੇਰ, ਨਿਰਭੈ ਤੇ ਤਿਆਗੀ ਸੁਭਾ ਦੇ ਮਾਲਕ ਸਨ। ਆਪ ਦੀ ਪੜ੍ਹਾਈ ਸਿਖਲਾਈ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਦੀ ਨਿਗਰਾਨੀ ਹੇਠ ਹੋਈ। ਆਪ ਨੂੰ ਗੁਰਮਤਿ ਦੀ ਵਿਦਿਆ ਦੇ ਨਾਲ ਸ਼ਸਤਰਾਂ ਦੀ ਵਰਤੋਂ ਅਤੇ ਘੁੜ ਸਵਾਰੀ ਆਦਿ ਦੀ ਸਿਖਲਾਈ ਵੀ ਦਿੱਤੀ ਗਈ।

ਜਦੋਂ ਗੁਰੂ ਹਰਿਗੋਬਿੰਦ ਸਾਹਿਬ ਅੰਮ੍ਰਿਤਸਰ ਤੋਂ ਕਰਤਾਰਪੁਰ ਆਏ ਤਾਂ ਆਪ ਪਿਤਾ ਗੁਰੂ ਜੀ ਦੇ ਨਾਲ ਹੀ ਸਨ। ਜਦੋਂ ਕਰਤਾਰਪੁਰ ਸਾਹਿਬ ਵਿਖੇ ਚੌਥੀ ਜੰਗ ਹੋਈ ਤਾਂ ਆਪ ਨੇ ਆਪਣੀ ਤੇਗ ਦੇ ਜੌਹਰ ਵਿਖਾਏ। ਇਸ ਜੰਗ ਤੋਂ ਪਿਛੋਂ ਗੁਰੂ ਹਰਿਗੋਬਿੰਦ ਸਾਹਿਬ ਕੀਰਤਪੁਰ ਚਲੇ ਗਏ ਤੇ ਗੁਰੂ ਤੇਗ ਬਹਾਦੁਰ ਸਾਹਿਬ ਪਿਤਾ ਗੁਰੂ ਜੀ ਦੀ ਆਗਿਆ ਅਨੁਸਾਰ ਪਿੰਡ ਬਕਾਲੇ ਆ ਗਏ।

ਪਿੰਡ ਬਕਾਲੇ ਰਹਿ ਕੇ ਕੇਂਦਰੀ ਪੰਜਾਬ ਵਿਚ ਸਿੱਖੀ ਦੇ ਪ੍ਰਚਾਰ ਦੀ ਜ਼ਿਮੇਂਵਾਰੀ ਨਿਭਾਉਂਦੇ ਰਹੇ। ਸੰਨ 1644 ਵਿਚ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਜੋਤੀ ਜੋਤ ਸਮਾਏ। ਸਤਵੇਂ ਨਾਨਕ ਗੁਰੂ ਹਰਿਰਾਇ ਸਾਹਿਬ ਜੀ ਦੀ ਦੇਖ ਰੇਖ ਹੇਠ ਦੂਰ ਦੂਰ ਤੀਕ ਧਰਮ ਪ੍ਰਚਾਰ ਕੀਤਾ। ਫਿਰ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਆਗਿਆ ਅਨੁਸਾਰ ਪ੍ਰਚਾਰ ਕੀਤਾ।

ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਿਆਈ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਸੌਂਪੀ।

ਕਹਿਲੂਰ ਦੇ ਰਾਜੇ ਦੀਪ ਚੰਦ ਤੋਂ ਪਿੰਡ ਮਾਖੋਵਾਲ ਦੀ ਜ਼ਮੀਨ ਮੁਲ ਲੈ ਕੇ ਅਕਤੂਬਰ ਸੰਨ 1666 ਵਿਚ ਨਗਰ ਅਨੰਦਪੁਰ ਸਾਹਿਬ ਵਸਾਇਆ। ਪੂਰਬ ਦੇਸ਼ ਵਲ ਸਿੱਖੀ ਲਈ ਆਪ ਜੀ ਨੇ ਭਰਪੂਰ ਉਦਮ ਕੀਤੇ।

ਕੁਰਖੇਤਰ, ਮਥਰਾ, ਆਗਰਾ, ਕਾਨਪੁਰ, ਅਲਾਹਾਬਾਦ, ਪ੍ਰਯਾਗ, ਕਾਸ਼ੀ ਆਦਿ ਹਿੰਦੂ ਤੀਰਥਾਂ ਤੇ ਗਏ। ਇਕੱਠੇ ਹੋਏ ਲੋਕਾਂ ਨੂੰ ਗੁਰਮਤਿ ਦ੍ਰਿੜ੍ਹ ਕਰਵਾਈ ਤੇ ਸੱਚਾ ਤੀਰਥ ਸਾਧ ਸੰਗਤ ਨੂੰ ਦਸਿਆ।

ਫਿਰ ਗਯਾ ਤੋਂ ਪਟਨੇ ਗਏ। ਇਥੇ ਸਾਰੇ ਪ੍ਰਵਾਰ ਨੂੰ ਛਡਿਆ। ਇਸ ਥਾਂ ਤੇ ਹੀ (ਗੁਰੂ) ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ।

ਪਟਨੇ ਤੋਂ ਰਾਜਮਹੱਲ, ਮਾਲਦਾ, ਮੁਰਸ਼ਿਦਾਬਾਦ ਹੁੰਦੇ ਹੋਏ ਢਾਕੇ ਪਹੁੰਚੇ। ਢਾਕੇ ਤੋਂ ਆਸਾਮ ਪੁਜੇ, ਜਿਥੇ ਕਿ ਆਪ ਦੋ ਸਾਲ ਪ੍ਰਚਾਰ ਕਰਦੇ ਰਹੇ। ਆਸਾਮ ਵਿਚ ਆਪ ਨੇ ਰਾਜਾ ਰਾਮ ਸਿੰਘ ਤੇ ਅਹੋਮੀ ਕਬੀਲੇ ਸਰਦਾਰ ਰਾਜਾ ਚਕ੍ਰ ਧ੍ਵਜ ਦੀ ਸੁਲਾਹ ਕਰਵਾਈ ਤੇ

ਦੋਹਾਂ ਪਾਸਿਉਂ ਖ਼ੂਨ ਡੁੱਲਣੋਂ ਬਚਾਇਆ । ਆਸਾਮ ਤੋਂ ਆਪ ਜੀ ਵਾਪਸ ਸਿੱਧੇ ਪੰਜਾਬ ਪਰਤੇ ਕਿਉਂ ਕਿ ਔਰੰਗਜ਼ੇਬ ਦੇ ਨਵੇਂ ਹੁਕਮਾਂ ਅਨੁਸਾਰ ਹੋ ਰਹੇ ਜ਼ੁਲਮਾਂ ਕਾਰਨ ਲੋਕ ਕੁਰਲਾ ਰਹੇ ਸਨ । ਕਿਉਂਕਿ ਔਰੰਗਜ਼ੇਬ ਨੇ ਹਿੰਦੂਆਂ ਤੇ ਸਖ਼ਤੀ ਅਰੰਭ ਕਰ ਦਿੱਤੀ ਸੀ ਅਤੇ ਪਾਠਸ਼ਾਲਾਵਾਂ ਤੇ ਮੰਦਰ ਢਾਹ ਦੇਣ ਦਾ ਐਲਾਨ ਕਰ ਦਿੱਤਾ ਸੀ ।

ਗੁਰੂ ਜੀ ਪਟਨੇ ਆਏ । ਥੋੜ੍ਹਾ ਸਮਾਂ ਟਿਕ ਕੇ ਸਾਹਿਬਜ਼ਾਦੇ ਨੂੰ ਮਿਲ ਕੇ ਬਕਸਰ, ਬਨਾਰਸ, ਅਜੁਧਿਆ ਆਦਿ ਵਿਚੋਂ ਹੁੰਦੇ ਹੋਏ ਢਾਈ ਤਿੰਨ ਮਹੀਨਿਆਂ ਵਿਚ ਅਨੰਦਪੁਰ ਪੁਜ ਗਏ । ਥੋੜੇ ਚਿਰ ਪਿਛੋਂ ਪਰਵਾਰ ਨੂੰ ਭੀ ਪਟਨੇ ਤੋਂ ਅਨੰਦਪੁਰ ਸਾਹਿਬ ਮੰਗਵਾ ਲਿਆ ।

ਪੂਰੇ ਹਿੰਦੁਸਤਾਨ ਤੇ ਔਰੰਗਜ਼ੇਬ ਦੀ ਨਵੀਂ ਪਾਲਿਸੀ ਦਾ ਅਸਰ ਪਿਆ, ਹਰ ਥਾਂ ਹਾਹਾਕਾਰ ਮੱਚ ਗਈ । ਗੁਰੂ ਤੇਗ-ਬਹਾਦਰ ਸਾਹਿਬ ਨੇ ਅਨੰਦਪੁਰ ਸਾਹਿਬ ਵਿਖੇ ਬਾਲ (ਗੁਰੂ) ਗੋਬਿੰਦ ਸਿੰਘ ਜੀ ਨੂੰ ਆਉਂਦੇ ਖ਼ਤਰਿਆਂ ਤੇ ਹਾਲਾਤਾਂ ਤੋਂ ਜਾਣੂ ਕਰਵਾਇਆ । ਯੋਗ ਤਿਆਰੀ ਲਈ ਪ੍ਰਬੰਧ ਕੀਤਾ । ਇਥੇ ਹੀ 500 ਕਸ਼ਮੀਰੀ ਪੰਡਤ, ਪੰਡਿਤ ਕਿਰਪਾ ਰਾਮ ਦੇ ਤਹਿਤ ਗੁਰੂ ਜੀ ਕੋਲ ਆ ਫਰਿਆਦੀ ਹੋਏ । ਔਰੰਗਜ਼ੇਬ ਦੇ ਜ਼ੁਲਮਾਂ ਤੋਂ ਤੰਗ ਆ ਕੇ ਸਹਾਇਤਾ ਲਈ ਤਰਲਾ ਲਿਆ ।

ਗੁਰੂ ਜੀ ਪਾਸ ਪੰਡਿਤ ਫਰਿਆਦੀ ਹੋਏ ਤਾਂ ਗੁਰੂ ਸਾਹਿਬ ਨੇ ਹੌਂਸਲਾ ਦਿਤਾ ਤੇ ਜ਼ੁਲਮ ਵਿਰੁਧ ਡਟ ਜਾਣ ਦੀ ਪਰੇਰਨਾ ਦਿੱਤੀ । ਗੁਰੂ ਸਾਹਿਬ ਨੇ ਸਮਝਾਇਆ ਕਿ ਕਾਇਰ ਬਨਣ ਦੀ ਲੋੜ ਨਹੀਂ, ਬਲਵਾਨ ਬਣੋ ਅਤੇ ਮੌਤ ਦਾ ਭੈ ਤਿਆਗ ਕੇ ਆਪਣੇ ਹੱਕਾਂ ਦੀ ਰਾਖੀ ਕਰੋ ।

ਗੁਰੂ ਸਾਹਿਬ ਨੇ ਕੁਚਲੀ ਜਾ ਰਹੀ ਲੋਕਾਈ ਨੂੰ ਸਵੈਮਾਨ, ਅਣਖ, ਗੈਰਤ ਵਾਲਾ ਜੀਵਨ ਜੀਉਣ ਦੀ ਪਰੇਰਨਾ ਦੇਣ ਲਈ ਦੌਰੇ ਤੇ ਨਿਕਲ ਪਏ । (ਗੁਰੂ) ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਸਾਹਿਬ ਦਾ ਸਾਰਾ ਪ੍ਰਬੰਧ ਸੌਂਪ ਦਿੱਤਾ । ਗੁਰੂ ਸਾਹਿਬ ਦੇ ਪ੍ਰਚਾਰ ਸਦਕਾ ਇਨਸਾਫ ਪਸੰਦ ਕਈ ਮੁਸਲਮਾਨ ਭੀ ਸਿਖ ਸਜੇ। ਮੀਰ ਸੈਫੂਦੀਨ, ਸੈਫਾਬਾਦ ਤੇ ਸਮਾਣਾ ਦੇ ਨੇੜੇ ਗੜੀ ਦੇ ਪਰਮੁਖ ਪਠਾਨ ਸਿਖ ਸਜ ਗਏ ।

ਔਰੰਗਜ਼ੇਬ ਪਾਸ ਸਰਕਾਰੀ ਖਬਰਾਂ ਭੀ ਪਹੁੰਚੀਆਂ । ਉਸ ਨੇ ਅਹਿਲਕਾਰਾਂ ਨੂੰ ਕਹਿਲਾ ਭੇਜਿਆ ਕਿ ਗੁਰੂ ਤੇਗ ਬਹਾਦਰ ਸਾਹਿਬ ਨੂੰ ਦੀਨ ਵਿਚ ਲਿਆਉਣ ਲਈ ਕੋਸ਼ਿਸ਼ਾਂ ਕਰੋ । ਜੇ ਨਾ ਮੰਨਣ ਤਾਂ ਸ਼ਹੀਦ ਕਰ ਦਿਤੇ ਜਾਣ। ਦਿਲੀ ਵਿਚ ਅਹਿਲਕਾਰਾਂ ਤੇ ਕਾਜ਼ੀਆਂ ਨੇ ਅਜਿਹਾ ਹੀ ਕੀਤਾ । ਗੁਰੂ ਜੀ ਇਸ ਸਮੇਂ ਆਗਰੇ ਵਿਚ ਪਰਚਾਰ ਕਰ ਰਹੇ ਸਨ ਤਾਂ ਸ਼ਾਹੀ ਹੁਕਮ ਸੁਣਾ ਕੇ ਗੁਰੂ ਜੀ ਨੂੰ ਹਿਰਾਸਤ ਵਿਚ ਲੈ ਲਿਆ ਤੇ ਦਿੱਲੀ ਵਲ ਚਲ ਪਏ । ਗੁਰੂ ਜੀ ਦੇ ਨਾਲ ਉਸ ਸਮੇਂ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ, ਭਾਈ ਦਿਆਲਾ ਜੀ, ਭਾਈ ਗੁਰਦਿਤਾ ਜੀ, ਭਾਈ ਊਦਾ ਜੀ, ਭਾਈ ਜੈਤਾ ਜੀ ਆਦਿ ਮੁਖੀ ਗੁਰਸਿਖ ਸਨ । ਗੁਰੂ ਜੀ ਨੇ ਆਪਣੇ ਨਾਲ ਭਾਈ ਮਤੀ ਦਾਸ ਜੀ, ਭਾਈ ਸਤੀ ਦਾ ਜੀ ਤੇ ਦਿਆਲਾ ਜੀ ਨੂੰ ਰਹਿਣ ਦਿਤਾ । ਬਾਕੀ ਸੰਗਤ ਵਾਪਸ ਭੇਜ ਦਿੱਤੀ ਤੇ ਭਾਈ



ਊਦਾ ਜੀ ਤੇ ਭਾਈ ਜੈਤਾ ਜੀ ਆਦਿ ਸਿਖਾਂ ਨੂੰ ਵੱਖ ਕਰ ਦਿਤਾ ਤਾਕਿ ਉਹ ਸਾਰੇ ਹਾਲਾਤ ਵਾਚਣ ਤੇ ਰਿਪੋਟਾਂ ਅਨੰਦਪੁਰ ਸਾਹਿਬ ਪਹੁੰਚਾਣ ।

ਦਿੱਲੀ ਵਿਚ ਕਾਜ਼ੀਆਂ ਨਾਲ ਧਾਰਮਿਕ ਬਹਿਸ ਹੋਈ ਜਿਸ ਵਿਚ ਕਾਜ਼ੀਆਂ ਨੂੰ ਮੂੰਹ ਦੀ ਖਾਣੀ ਪਈ । ਆਖਿਰ ਹਕੂਮਤ ਦੇ ਨਸ਼ੇ ਵਿਚ ਗੁਰੂ ਸਾਹਿਬ ਨੂੰ ਸ਼ਹੀਦ ਕਰਨ ਦਾ ਫਤਵਾ ਦੇ ਦਿੱਤਾ ਗਿਆ । ਗੁਰੂ ਤੇਗ ਬਹਾਦਰ ਸਾਹਿਬ ਨੇ ਗੁਰਿਆਈ ਦੀ ਸੌਂਪਣਾ ਗੁਰੂ ਗੋਬਿੰਦ ਸਿੰਘ ਜੀ ਨੂੰ ਕਰਨ ਹਿਤ ਭਾਈ ਗੁਰਦਿਤਾ ਜੀ (ਬਾਬਾ ਬੁਢਾ ਜੀ ਦੀ ਸੰਤਾਨ ਵਿਚੋਂ) ਨੂੰ ਅਨੰਦਪੁਰ ਸਾਹਿਬ ਭੇਜ ਦਿੱਤਾ ।

ਹੁਣ ਗੁਰੂ ਤੇਗ ਬਹਾਦਰ ਜੀ ਨੂੰ ਡਰਾਉਣ ਦੀ ਖਾਤਰ ਪਹਿਲਾਂ 'ਭਾਈ ਮਤੀ ਦਾਸ ਜੀ' ਨੂੰ ਉਹਨਾਂ ਦੇ ਸਾਹਮਣੇ ਆਰੇ ਨਾਲ ਚੀਰ ਕੇ ਦੋ ਫਾੜ ਕੀਤਾ ਗਿਆ । ਭਾਈ ਮਤੀ ਦਾਸ ਜੀ ਦੀ ਸ਼ਹੀਦੀ ਦਿੱਲੀ ਦੇ ਚਾਂਦਨੀ ਚੌਂਕ ਵਿਚ ਫੁਹਾਰੇ ਵਾਲੇ ਅਸਥਾਨ ਤੇ ਕੀਤੀ ਗਈ । ਫਿਰ ਭਾਈ ਦਿਆਲਾ ਜੀ ਨੂੰ ਦੇਗ ਵਿਚ ਉਬਾਲੇ ਦੇ ਕੇ ਸ਼ਹੀਦ ਕੀਤਾ ਗਿਆ । ਭਾਈ ਸਤੀ ਦਾਸ ਜੀ ਨੂੰ ਸ਼ਹੀਦ ਕਰਨ ਲਈ ਰੂੰ ਵਿਚ ਲਪੇਟ ਕੇ ਅੱਗ ਲਾ ਕੇ ਜ਼ਿੰਦਾ ਸਾੜ ਦਿਤਾ ਗਿਆ । ਉਪਰੰਤ ਗੁਰੂ ਤੇਗ ਬਹਾਦਰ ਸਾਹਿਬ 11 ਨਵੰਬਰ ਸੰਨ 1675 ਨੂੰ ਚਾਂਦਨੀ ਚੌਂਕ ਵਿਚ ਸ਼ਹੀਦ ਕਰ ਦਿਤੇ ਗਏ । ਜਿਸ ਥਾਂ ਇਹ ਸ਼ਹਾਦਤ ਹੋਈ ਉਸ ਥਾਂ ਅਜ ਕਲ ਗੁਰਦੁਆਰਾ ਸੀਸ ਗੰਜ ਸਾਹਿਬ ਹੈ ।

ਭਾਈ ਜੈਤਾ ਜੀ ਭਾਈ ਊਦਾ ਜੀ ਨੇ ਭਾਈ ਲੱਖੀ ਸ਼ਾਹ ਵਣਜਾਰੇ ਨਾਲ ਸਲਾਹ ਮਸ਼ਵਰਾ ਕਰਕੇ ਗੁਰੂ ਜੀ ਦਾ ਧੜ ਤੇ ਸੀਸ ਸੰਭਾਲਣ ਬਾਰੇ ਪਰੋਗਰਾਮ ਬਣਾਇਆ । ਭਾਈ ਲੱਖੀ ਸ਼ਾਹ ਗੱਡੇ ਲੈ ਕੇ ਲਾਲ ਕਿਲੇ ਵਿਚੋਂ ਚੂਨਾ ਕਲੀ ਸੁਟ ਕੇ ਚਾਂਦਨੀ ਚੌਂਕ ਵਿਚੋਂ ਲੰਘਿਆ । ਮਿਥੇ ਪਰੋਗਰਾਮ ਅਨੁਸਾਰ ਭਾਈ ਊਦਾ ਜੀ ਨੇ ਜੋ ਮੁਸਲਮਾਨੀ ਭੇਸ ਵਿਚ ਸਨ, ਸਤਿਗੁਰੂ ਜੀ ਦਾ ਧੜ ਗੱਡੇ ਵਿਚ ਰੱਖ ਲਿਆ । ਤਿੰਨ ਮੀਲ ਜਾ ਕੇ ਪਿੰਡ ਰਕਾਬ ਗੰਜ ਵਿਖੇ ਭਾਈ ਲੱਖੀ ਸ਼ਾਹ ਨੇ ਆਪਣੇ ਘਰ ਨੂੰ ਅੱਗ ਲਾ ਕੇ ਧੜ ਦਾ ਸਸਕਾਰ ਕਰ ਦਿੱਤਾ । ਜਿਥੇ ਅੱਜ ਗੁਰਦੁਆਰਾ ਰਕਾਬ ਗੰਜ ਹੈ ।

ਉਧਰ ਭਾਈ ਜੈਤਾ ਜੀ ਸੀਸ ਦੀ ਸੰਭਾਲ ਲਈ ਤਿਆਰ ਸਨ । ਉਨ੍ਹਾਂ ਨੇ ਇਸ ਹਫੜਾ-ਦਫੜੀ ਵਿਚ ਗੁਰੂ ਜੀ ਦਾ ਪਵਿੱਤਰ ਸੀਸ ਚੁਕਿਆ ਤੇ ਘੋੜੇ ਤੇ ਸਿੱਧਾ ਅਨੰਦਪੁਰ ਸਾਹਿਬ ਵਾਹੋ ਦਾਹੀ ਪੈਂਡਾ ਮੁਕਾਉਂਦੇ ਪਹੁੰਚ ਗਏ । ਭਾਈ ਉਦਾ ਜੀ ਵੀ ਰਸਤੇ ਵਿਚ ਮਿਲ ਗਏ । ਜਦੋਂ ਸਿੱਖ ਸੀਸ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਪਾਸ ਪਹੁੰਚੇ । ਗੁਰੂ ਜੀ ਨੇ ਭਾਈ ਜੈਤਾ ਜੀ ਨੂੰ ਗਲ ਨਾਲ ਲਾਇਆ ਤੇ 'ਰੰਘਰੇਟੇ ਗੁਰੂ ਕੇ ਬੇਟੇ' ਕਹਿਕੇ ਸਨਮਾਨਿਆ । ਜਿਥੇ ਗੁਰੂ ਤੇਗ ਬਹਾਦਰ ਸਾਹਿਬ ਦੇ ਸੀਸ ਦਾ ਸਸਕਾਰ ਕੀਤਾ ਗਿਆ, ਉਥੇ ਅੱਜ ਗੁਰਦੁਆਰਾ ਸੀਸ ਗੰਜ ਅਨੰਦਪੁਰ ਸਾਹਿਬ ਹੈ ।

—o—

# ਗੁਰੂ ਪਾਤਸ਼ਾਹ ਦੇ ਵਰੋਸਾਏ ਸਿੱਖ
# ਭਾਈ ਜੈਤਾ ਜੀ

ਭਾਈ ਜੈਤਾ ਜੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵਰੋਸਾਏ ਸਿੱਖ ਸਨ। ਬਚਪਨ ਤੋਂ ਹੀ ਭਾਈ ਜੈਤਾ ਜੀ ਗੁਰੂ ਪਾਤਸ਼ਾਹ ਦੀ ਸੇਵਾ ਵਿਚ ਹਾਜ਼ਰ ਰਹੇ। ਜਦ ਗੁਰੂ ਪਾਤਸ਼ਾਹ ਦਿੱਲੀ ਗਏ ਤਦ ਜੈਤਾ ਜੀ ਭੀ ਨਾਲ ਸਨ।

11 ਨਵੰਬਰ 1675 ਈ: ਨੂੰ ਚਾਂਦਨੀ ਚੌਂਕ ਵਿਖੇ ਕੋਤਵਾਲੀ ਦੇ ਨਾਲ ਦੀ ਜਗਾ ਤੇ ਗੁਰਦੇਵ ਨੂੰ ਸ਼ਹੀਦ ਕਰ ਦਿਤਾ ਗਿਆ।

ਭਾਈ ਜੈਤਾ ਜੀ ਅਤੇ ਭਾਈ ਊਦਾ ਜੀ ਨੇ ਦਿੱਲੀ ਦੇ ਕੁਝ ਗੁਰਸਿੱਖਾਂ ਨੂੰ ਮਿਲ ਕੇ ਸ਼ਹੀਦੀ ਉਪਰੰਤ ਸਤਿਗੁਰਾਂ ਦੇ ਸਰੀਰ ਨੂੰ ਸੰਭਾਲਣ ਦੀ ਵਿਉਂਤ ਬਣਾਈ।

ਸ਼ਹੀਦੀ ਸਮੇਂ ਮਿਥੀ ਵਿਉਤ ਅਨੁਸਾਰ ਗੁਰੂ ਦੇ ਸਿੱਖਾਂ ਨੇ ਖਲਬਲੀ ਪੈਦਾ ਕਰ ਦਿੱਤੀ, ਜਿਸ ਨਾਲ ਲੋਕ, ਜੋ ਇਹ ਘਟਨਾ ਦੇਖਣ ਲਈ ਇਕੱਤ੍ਰ ਹੋਏ ਸਨ, ਉਥੋਂ ਨੱਠ ਉਠੇ, ਹਲਚਲ ਮੱਚ ਗਈ। ਇਸ ਹਲਚਲ ਵਿਚ ਹੀ ਭਾਈ ਜੈਤਾ ਜੀ ਗੁਰੂ ਸਾਹਿਬ ਦਾ ਸੀਸ ਚੁਕ ਕੇ ਪਹਿਲਾਂ ਬਣਾਈ ਵਿਉਂਤ ਅਨੁਸਾਰ ਆਪਣੇ ਹੋਰ ਗੁਰਸਿਖ ਸਾਥੀਆਂ ਸਮੇਤ ਨਿਕਲ ਗਏ। ਸੀਸ ਛੁਪਾ ਕੇ ਵਾਹੋ ਦਾ ਹੀ ਕਰਨਾਲ, ਅੰਬਾਲਾ ਦੇ ਰਸਤੇ ਕੀਰਤਪੁਰ ਸਾਹਿਬ ਪਹੁੰਚੇ।

ਕੀਰਤਪੁਰ ਸਾਹਿਬ ਦਾ ਸਾਰਾ ਇਲਾਕਾ ਹੀ ਗੁਰੂ ਸਾਹਿਬ ਨਾਲ ਸਬੰਧਤ ਸੀ ਤੇ ਇਸ ਲਈ ਦੁਸ਼ਮਨ ਦਾ ਇਥੇ ਕੋਈ ਖਤਰਾ ਨਹੀਂ ਸੀ। ਇਥੇ ਪਾਲਕੀ ਦਾ ਇੰਤਜ਼ਾਮ ਕਰਕੇ ਅਨੰਦਪੁਰ ਸਾਹਿਬ ਨੂੰ ਗਏ। ਜਿਥੋਂ ਇਹ ਪਾਲਕੀ ਵਿਚ ਸੀਸ ਦੇ ਨਾਲ ਸੰਗਤਾਂ ਦਾ ਜਲੂਸ ਸ਼ੁਰੂ ਹੋਇਆ, ਉਥੇ ਹੁਣ ਗੁਰਦੁਆਰਾ 'ਬਿਮਾਨ ਗੜ੍ਹ ਹੈ।

ਇਕ ਛੋਟੀ ਸੁੰਦਰ ਪਾਲਕੀ ਨੂੰ ਕੀਮਤੀ ਦੁਸ਼ਾਲਿਆਂ ਤੇ ਫੁਲਾਂ ਨਾਂਲ ਸਜਾ ਕੇ ਉਸ ਵਿਚ ਗੁਰੂ ਸਾਹਿਬ ਦਾ ਸੀਸ ਸਜਾਇਆ ਤੇ ਕੀਰਤਨ ਕਰਦੀਆਂ ਸੰਗਤਾਂ ਅਨੰਦਪੁਰ ਸਾਹਿਬ ਪੁਜੀਆਂ। ਸੀਸ ਗੰਜ (ਅਨੰਦਪੁਰ ਸਾਹਿਬ ਦੇ ਅਸਥਾਨ ਤੇ ਸੀਸ ਦਾ ਸਸਕਾਰ ਕੀਤਾ ਗਿਆ।

ਇਸ ਸਾਰੀ ਨਿੱਡਰਤਾ ਭਰੀ ਘਾਲਣਾ ਤੇ ਸੂਰਬੀਰਤਾ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਜੈਤਾ ਜੀ ਨੂੰ ਛਾਤੀ ਨਾਲ ਲਾ ਕੇ 'ਰੰਘਰੇਟੇ ਗੁਰੂ ਕੇ ਬੇਟੇ' ਕਹਿ ਕੇ ਸਨਮਾਨਿਆ। ਬੇਅੰਤ ਅਸੀਸਾਂ ਬਖਸ਼ ਕੇ, ਰੰਘਰੇਟੇ ਸੂਰਬੀਰ ਨੂੰ ਦਸਤਾਰ ਤੇ ਚੋਲਾ ਬਖਸ਼ ਕੇ ਆਪਣੇ ਇਕ ਦਸਤੇ ਦਾ ਜਥੇਦਾਰ ਵੀ ਨੀਯਤ ਕੀਤਾ। 1699 ਦੀ ਵਿਸਾਖੀ ਨੂੰ ਖੰਡੇ ਦੀ ਪਾਹੁਲ ਲੈ ਆਪ ਜੈਤਾ ਜੀ ਤੋਂ ਭਾਈ ਜੀਵਨ ਸਿੰਘ ਬਣੇ। ਉਪਰੰਤ ਹਰ ਜੰਗ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ।

ਚਮਕੌਰ ਦੀ ਜੰਗ ਵਿਚ ਭਾਈ ਜੀਵਨ ਸਿੰਘ ਜੀ ਨੂੰ ਨਗਾਰੇ ਤੇ ਚੋਟ ਮਾਰਨ ਲਈ ਹੁਕਮ ਹੋਇਆ।। ਉਸ ਸਮੇਂ ਨਗਾਰਚੀ ਦੀ ਡਿਊਟੀ ਇਕ ਮਹਤਵਪੂਰਨ ਡਿਊਟੀ ਹੁੰਦੀ ਸੀ, ਨਾ ਕਿ ਅਜ ਕਲ ਦੇ ਤਰ੍ਹਾਂ ਦੀ।

ਭਾਈ ਜੀਵਨ ਸਿੰਘ ਜੀ ਨੇ ਜਿਥੇ ਬੈਠ ਕੇ ਜੰਗ ਕੀਤਾ ਸੀ ਉਥੇ ਉਨ੍ਹਾਂ ਦੀ ਪਵਿਤ੍ਰ ਯਾਦ ਵਿਚ ਗੁਰਦੁਆਰਾ 'ਸ਼ਹੀਦੀ ਬੁਰਜ ਬਾਬਾ ਜੀਵਨ ਸਿੰਘ ਜੀ' ਅਸਥਾਪਤ ਹੈ। ਬਾਬਾ ਜੀ ਦੀ ਸ਼ਹੀਦੀ 23 ਦਸੰਬਰ 1704 ਈ: ਨੂੰ ਹੋਈ।

—o—



# ਗੁਰੂ ਗੋਬਿੰਦ ਸਿੰਘ ਸਾਹਿਬ

ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ 22 ਦਸੰਬਰ 1666 ਈ: ਨੂੰ ਪਟਨੇ ਸਾਹਿਬ ਵਿਖੇ ਹੋਇਆ। ਆਪ ਜੀ ਦੇ ਆਗਮਨ ਸਮੇਂ ਆਪ ਦੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਢਾਕੇ ਵਿਖੇ ਗੁਰਮਤਿ ਦੇ ਪ੍ਰਚਾਰ ਲਈ ਗਏ ਹੋਏ ਸਨ। ਸੰਨ 1670 ਵਿਚ ਆਸਾਮ ਤੋਂ ਵਾਪਸ ਆ ਕੇ ਗੁਰੂ ਤੇਗ ਬਹਾਦਰ ਸਾਹਿਬ ਪਟਨੇ ਪੁਜੇ ਤੇ ਆਪਣੇ ਸਪੁਤਰ (ਗੁਰੂ) ਗੋਬਿੰਦ ਸਿੰਘ ਜੀ ਨੂੰ ਪਹਿਲੀ ਵਾਰੀ ਵੇਖਿਆ। ਗੁਰੂ ਗੋਬਿੰਦ ਸਿੰਘ ਜੀ ਉਸ ਵੇਲੇ ਸਾਢੇ ਤਿੰਨ ਸਾਲ ਦੇ ਹੋ ਚੁਕੇ ਸਨ। ਕੁਝ ਸਮਾਂ ਪਟਨੇ ਠਹਿਰ ਕੇ ਗੁਰੂ ਤੇਗ ਬਹਾਦਰ ਸਾਹਿਬ ਅਨੰਦਪੁਰ ਸਾਹਿਬ ਆ ਗਏ।

ਪਟਨੇ ਵਿਚ ਬਾਲ (ਗੁਰੂ) ਗੋਬਿੰਦ ਸਿੰਘ ਜੀ ਜਦੋਂ ਆਪਣੇ ਹਾਣੀਆਂ ਨਾਲ ਖੇਡਣ ਨਿਕਲਦੇ ਸਨ ਤਾਂ ਸਾਰੇ ਬੱਚੇ ਆਪ ਨੂੰ ਆਪਣਾ ਸਰਦਾਰ ਮੰਨਦੇ ਸਨ। ਤੀਰ-ਕਮਾਨ, ਫੌਜੀ ਕਵਾਇਦ ਆਦਿ ਮਰਦਾਵੀਆਂ ਖੇਡਾਂ ਖੇਡੀਆਂ ਜਾਂਦੀਆਂ। ਨਾਲ ਦੇ ਸਾਥੀਆਂ ਵਿਚ ਆਪ ਨੇ ਐਸੀ ਜੁਰਅੱਤ ਭਰ ਦਿਤੀ ਕਿ ਕਿਸੇ ਆਕੜ੍ਹ ਖਾਂ, ਭਾਵ ਜ਼ਾਲਮ ਅਗੇ ਡਰਕੇ ਝੁਕਣ ਲਈ ਮਨ੍ਹਾ ਕਰ ਦਿਤਾ। ਆਪ ਨੇ ਸਭ ਦੇ ਡਰ ਇਕਦਮ ਖਤਮ ਹੀ ਕਰ ਦਿਤੇ ਸਨ।

ਗੁਰੂ ਤੇਗ ਬਹਾਦਰ ਸਾਹਿਬ ਨੇ ਅਨੰਦਪੁਰ ਸਾਹਿਬ ਵਿਖੇ ਪਹੁੰਚ ਕੇ ਪਰਵਾਰ ਨੂੰ ਪਟਨੇ ਤੋਂ ਬੁਲਾ ਭੇਜਿਆ। ਪੰਜ ਸਾਲ ਗੁਰੂ ਗੋਬਿੰਦ ਸਿੰਘ ਜੀ ਨੇ ਪਟਨੇ ਵਿਚ ਗੁਜ਼ਾਰੇ ਸਨ। ਪਟਨੇ ਨੂੰ ਛੱਡ ਕੇ ਆਪ ਅਨੰਦਪੁਰ ਸਾਹਿਬ ਪੁਜੇ। ਇਥੇ ਆਪ ਜੀ ਨੂੰ ਫਾਰਸੀ, ਹਿੰਦੀ, ਸੰਸਕ੍ਰਿਤ, ਬ੍ਰਿਜ ਭਾਸ਼ਾ ਆਦਿ ਦੀ ਸਿਖਲਾਈ ਦਿੱਤੀ ਗਈ। ਘੋੜੇ ਦੀ ਸਵਾਰੀ ਤੇ ਸ਼ਸਤਰ ਵਿਦਿਆ ਦਾ ਖਾਸ ਕਰਕੇ ਅਭਿਆਸ ਕਰਾਇਆ ਗਿਆ। ਆਉਣ ਵਾਲੇ ਸਮੇਂ ਵਿਚ ਪੈਣ ਵਾਲੀਆਂ ਜ਼ਿੰਮੇਵਾਰੀਆਂ ਲਈ ਆਪ ਨੂੰ ਹਰ ਤਰ੍ਹਾਂ ਨਾਲ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਨੇ ਨਿਪੁੰਨ ਕਰ ਦਿਤਾ। ਜਦੋਂ 11 ਨਵੰਬਰ ਸੰਨ 1675 ਨੂੰ ਪਿਤਾ ਗੁਰੂ ਤੇਗ ਬਹਾਦਰ ਜੀ ਦਿੱਲੀ ਵਿਖੇ ਸ਼ਹੀਦ ਹੋ ਗਏ ਤਾਂ ਆਪ ਗੁਰਗੱਦੀ ਤੇ ਬੈਠੇ। ਇਸ ਸਮੇਂ ਆਪ ਦੀ ਉਮਰ ਕੇਵਲ 9 ਸਾਲ ਦੀ ਸੀ।

ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਤੋਂ ਬਾਅਦ ਇਹ ਜ਼ਰੂਰੀ ਹੋ ਗਿਆ ਸੀ ਕਿ ਹੁਣ ਪੂਰਨ ਤਿਆਰੀ ਕਰਕੇ ਹਕੂਮਤ ਦੇ ਨਾਲ ਟੱਕਰ ਲਈ ਜਾਵੇ। ਸਿੱਖਾਂ ਵਿਚ ਸ਼ਸਤ੍ਰ ਵਿਦਿਆ ਦੇ ਸ਼ੌਕ ਨੂੰ ਤੇਜ਼ ਕੀਤਾ ਗਿਆ। ਸੰਨ 1682 ਵਿਚ ਇਕ ਵਡਾ ਧੌਂਸਾ ਰਣਜੀਤ ਨਗਾਰਾ ਤਿਆਰ ਕਰਵਾਇਆ, ਅਤੇ ਜਦੋਂ ਨਗਾਰੇ ਤੇ ਚੋਟ ਪੈਂਦੀ, ਸਿੱਖਾਂ ਦੇ ਅੰਦਰ ਬੀਰ ਰਸ ਦਾ ਹੁਲਾਰਾ ਆ ਜਾਂਦਾ। ਸ਼ਸਤਰ ਵਿਦਿਆ ਦੇ ਨਾਲ, ਰਾਗ ਵਿਦਿਆ ਦਾ ਵੀ ਖਾਸ ਪ੍ਰਬੰਧ ਕੀਤਾ ਗਿਆ। ਗੁਰੂ ਜੀ ਨੂੰ ਆਪ ਰਾਗ ਦਾ ਬਹੁਤ ਸ਼ੌਂਕ ਸੀ। ਆਪ, ਤਾਊਸ ਬੜਾ ਕਮਾਲ ਦਾ ਵਜਾਉਂਦੇ ਸ਼ਨ।

ਸੰਨ 1684 ਤੋਂ 1687 ਤਕ ਆਪ ਰਿਆਸਤ ਨਾਹਨ ਵਿਚ ਰਹੇ। ਜਮਨਾ ਦੇ ਕੰਢੇ, ਸੰਨ 1685 ਵਿਚ ਪਾਉਂਟਾ ਸਾਹਿਬ ਕਿੱਲ੍ਹਾ ਤੇ ਸਿੱਖੀ ਪ੍ਰਚਾਰ ਕੇਂਦਰ ਬਣਾਇਆ।

ਇਥੇ ਹੀ ਸਢੌਰੇ ਦਾ ਪੀਰ ਸੱਯਦ ਬੁਧੂ ਸ਼ਾਹ ਆਪ ਜੀ ਦਾ ਸੇਵਕ ਬਣਿਆ। ਇਹਨਾਂ ਨੇ 500 ਪਠਾਣ ਗੁਰੂ ਜੀ ਦੀ ਫੌਜ ਵਾਸਤੇ ਅਰਪਣ ਕੀਤੇ।

ਕਹਿਲੂਰ ਦੇ ਰਾਜੇ ਭੀਮ ਚੰਦ ਨੇ ਪਹਾੜੀ ਹਿੰਦੂ ਰਾਜਿਆਂ ਨੂੰ ਨਾਲ ਮਿਲਾ ਕੇ ਸਤਿਗੁਰੂ ਜੀ ਉਤੇ ਹਮਲਾ ਕੀਤਾ। ਪਾਉਂਟੇ ਦੇ ਲਾਗੇ ਭੰਗਾਣੀ ਵਿਖੇ ਲਹੂ ਡੋਲਵੀਂ ਜੰਗ ਹੋਈ। ਇਸ ਜੰਗ ਵਿਚ ਗੁਰੂ ਜੀ ਦੀ ਭੂਆ ਬੀਬੀ ਵੀਰੋ ਜੀ ਦੇ ਪੰਜੇ ਪੁਤਰਾਂ ਨੇ ਤੇ ਮਾਮਾਂ ਕ੍ਰਿਪਾਲ ਚੰਦ ਜੀ ਨੇ ਹਿੱਸਾ ਲਿਆ। ਪੀਰ ਬੁਧੂ ਸ਼ਾਹ, ਚਾਰੇ ਪੁਤਰ, ਦੋਵੇਂ ਭਰਾ ਤੇ 700 ਮੁਰੀਦ ਲੈ ਕੇ ਸ਼ਾਮਲ ਹੋਇਆ। ਗੁਰੂ ਕੇ ਸਿੱਖ ਮਹੰਤ ਕ੍ਰਿਪਾਲ ਦਾਸ ਉਦਾਸੀ ਨੇ ਮੋਟੇ ਸੋਟੇ ਨਾਲ ਹਯਾਤ ਖਾਂ ਦਾ ਸਿਰ ਫੇਹ ਦਿੱਤਾ। ਪਹਾੜੀ ਰਾਜਿਆਂ ਨੂੰ ਹਾਰ ਹੋਈ। ਬੀਬੀ ਵੀਰੋ ਜੀ ਦੇ ਦੋ ਪੁਤਰ ਸ਼ਹੀਦ ਹੋਏ। ਪੀਰ ਬੁਧੂ ਸ਼ਾਹ ਦੇ ਦੋ ਪੁਤਰ ਅਤੇ ਇਕ ਭਰਾ ਸ਼ਹੀਦ ਹੋਇਆ। ਹੋਰ ਅਨੇਕਾਂ ਸਿੰਘ ਸ਼ਹੀਦ ਹੋ ਗਏ। ਰਾਜਾ ਹਰੀ ਚੰਦ ਪਹਾੜੀ ਰਾਜੇ ਸਮੇਤ ਤਿੰਨ ਪਹਾੜੀ ਰਾਜੇ ਮਾਰੇ ਗਏ। ਭੰਗਾਣੀ ਦੇ ਜੁਧ ਤੋਂ ਪਿਛੋਂ ਗੁਰੂ ਜੀ ਵਾਪਸ ਅਨੰਦਪੁਰ ਸਾਹਿਬ ਆ ਗਏ।

ਸੰਨ 1688 ਵਿਚ ਨਦੌਨ ਦਾ ਜੰਗ, ਜੰਮੂ ਦੇ ਨਵਾਬ ਅਲਫ ਖਾਂ ਨਾਲ ਹੋਇਆ। ਸੰਨ 1689 ਵਿਚ 'ਹੁਸੈਨੀ ਜੁਧ' ਹੋਇਆ ਜਿਸ ਵਿਚ ਪਹਾੜੀ ਰਾਜੇ ਹੁਸੈਨ ਖਾਂ ਨੂੰ ਚੜ੍ਹਾ ਕੇ ਲੈ ਆਏ ਸਨ। ਦੋਹਾਂ ਜੁਧਾਂ ਵਿਚ ਗੁਰੂ ਜੀ ਦੀ ਜਿਤ ਹੋਈ ਤੇ ਪਹਾੜੀ ਰਾਜਿਆਂ ਨੂੰ ਮੂੰਹ ਦੀ ਖਾਣੀ ਪਈ।

ਸੰਨ 1699 ਦੀ ਵਿਸਾਖੀ ਵਾਲੇ ਦਿਨ ਗੁਰੂ ਜੀ ਨੇ ਕੇਸਗੜ੍ਹ ਦੇ ਅਸਥਾਨ ਤੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ ਤੇ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਤਿਆਰ ਕੀਤਾ। ਸੰਨ 1700 ਤੋਂ 1703 ਤਕ ਪਹਾੜੀ ਰਾਜਿਆਂ ਨਾਲ ਅਨੰਦਪੁਰ ਸਹਿਬ ਵਿਖੇ ਚਾਰ ਲੜਾਈਆਂ ਲੜੀਆਂ ਤੇ ਹਰ ਵਾਰੀ ਹਿੰਦੂ ਪਹਾੜੀ ਰਾਜਿਆਂ ਨੂੰ ਹਾਰ ਦਿੱਤੀ। ਪਹਾੜੀ ਰਾਜਿਆਂ ਦੀ ਸਹਾਇਤਾ ਲਈ ਔਰੰਗਜ਼ੇਬ ਨੇ ਸਰਹੰਦ, ਲਾਹੌਰ, ਮੁਲਤਾਨ ਤੇ ਕਸ਼ਮੀਰ ਦੇ ਸੂਬੇਦਾਰਾਂ ਦੀ ਫੌਜ ਵੀ ਭੇਜੀ। ਸੰਨ 1704, ਮਈ ਦੇ ਮਹੀਨੇ ਅਨੰਦਪੁਰ ਸਾਹਿਬ ਦੀ ਆਖਰੀ ਜੰਗ ਹੋਈ। ਬਹੁਤ ਸਮਾਂ ਜੰਗ ਹੁੰਦਾ ਰਿਹਾ। 6 ਮਹੀਨੇ ਅਨੰਦਪੁਰ ਨੂੰ ਘੇਰਾ ਪਾਈ ਰਖਿਆ। ਕਿਲ੍ਹੇ ਅੰਦਰ ਰਸਦ ਪਾਣੀ ਖਤਮ ਹੋ ਗਿਆ। ਅਖੀਰ 18-19 ਦਸੰਬਰ ਦੀ ਵਿਚਕਾਰਲੀ ਰਾਤ ਨੂੰ ਗੁਰੂ ਜੀ ਨੇ ਬਾਕੀ ਸਿੱਖਾਂ ਸਮੇਤ ਅਨੰਦਪੁਰ ਸਾਹਿਬ ਦਾ ਕਿਲ੍ਹਾ ਛਡਿਆ।

ਕਿਲ੍ਹਾ ਛੁੜਾਉਣ ਲਈ ਹਿੰਦੂ ਰਾਜਿਆਂ ਨੇ ਗਊ ਦੀ ਸੌਂਹ ਚੁਕੀ ਕਿ ਅਸੀਂ ਗੁਰੂ ਸਾਹਿਬ ਦਾ ਨੁਕਸਾਨ ਨਹੀਂ ਕਰਾਂਗੇ।

ਗੁਰੂ ਸਾਹਿਬ ਨੇ ਹੁਕਮ ਕੀਤਾ ਕਿ ਇਹਨਾਂ ਦੀਆਂ ਕਸਮਾਂ ਤੇ ਕਦੀ ਇਤਬਾਰ ਨਹੀਂ ਕਰਨਾ, ਭਾਵੇਂ ਤੇਲ ਨਾਲ ਭਿੱਜੀ ਬਾਂਹ ਤਿਲਾਂ ਦੀ ਬੋਰੀ ਵਿਚ ਪਾਉਣ ਉਪਰੰਤ ਜਿੰਨੇ ਤਿੱਲ ਬਾਂਹ ਨਾਲ ਲੱਗ ਜਾਣ, ਉਤਨੀਆਂ ਕਸਮਾਂ ਤੇ ਵਾਹਦੇ ਕਰਨ ਤਾਂ ਵੀ ਇਤਬਾਰ ਨਹੀਂ ਕਰਨਾ।



ਸਿੰਘ ਅਜੇ ਕੀਰਤਪੁਰ ਹੀ ਲੰਘੇ ਸਨ ਕਿ ਵੈਰੀ ਦਲ ਸਿੰਘਾਂ ਉਤੇ ਟੁੱਟ ਪਿਆ। ਸਰਸਾ ਨਦੀ ਪਾਣੀ ਨਾਲ ਠਾਠਾਂ ਮਾਰ ਰਹੀ ਸੀ। ਸਰਸਾ ਨਦੀ ਤੇ ਭਿਆਨਕ ਜੰਗ ਹੋਇਆ। ਮਾਤਾ ਗੂਜਰੀ ਜੀ ਛੋਟੇ ਸਾਹਿਬਜ਼ਾਦਿਆਂ ਸਮੇਤ ਗੁਰੂ ਜੀ ਨਾਲੋਂ ਨਿਖੜ ਗਏ। ਗੁਰੂ ਜੀ ਚਮਕੌਰ ਸਾਹਿਬ ਪੁਜੇ। ਜਿਥੇ 22 ਦਸੰਬਰ ਸੰਨ 1704 ਨੂੰ ਚਮਕੌਰ ਦਾ ਯੁਧ ਹੋਇਆ। ਜਿਸ ਵਿਚ ਦਿੱਲੀ ਤੋਂ ਤਾਜ਼ਾ ਦੰਮ ਫੌਜ ਭੇਜੀ ਗਈ। 40 ਸਿੰਘਾਂ ਨੇ ਲੱਖਾਂ ਦੀ ਫੌਜ ਦਾ ਟਾਕਰਾ ਬੜੀ ਬਹਾਦਰੀ ਨਾਲ ਕੀਤਾ। ਵਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਵੈਰੀਆਂ ਦੇ ਆਹੂ ਲਾਹੁੰਦੇ ਸ਼ਹੀਦ ਹੋ ਗਏ। ਪੰਜਾਂ ਸਿੰਘਾਂ ਦੇ ਫੈਸਲੇ ਅਨੁਸਾਰ ਗੁਰੂ ਜੀ ਚਮਕੌਰ ਦੀ ਗੜ੍ਹੀ ਤੋਂ ਬਾਹਰ ਨਿਕਲੇ ਤੇ ਮਾਛੀਵਾੜੇ ਦੇ ਜੰਗਲਾਂ ਵਿਚ ਜਾ ਪਹੁੰਚੇ। ਗਨੀ ਖਾਂ, ਨਬੀ ਖਾਂ ਪਾਸ ਰੁਕ ਕੇ ਆਪ ਜੀ ਨੇ ਔਰੰਗਜ਼ੇਬ ਨੂੰ ਵੰਗਾਰ ਭਰੀ ਚਿੱਠੀ 'ਫਤਹਿ ਨਾਮਾ' ਲਿਖੀ। ਇਥੋਂ ਆਪ ਦੀਨੇ ਗਏ। ਦੀਨੇ ਆਪ ਜੀ ਨੂੰ ਖਬਰ ਮਿਲੀ ਕਿ 27 ਦਸੰਬਰ 1704 ਨੂੰ ਛੋਟੇ ਸਾਹਿਬਜ਼ਾਦੇ ਸਰਹੰਦ ਵਿਖੇ ਨੀਹਾਂ ਵਿਚ ਚਿਣਕੇ ਸ਼ਹੀਦ ਕਰ ਦਿਤੇ ਗਏ ਹਨ।

ਗੁਰੂ ਜੀ ਨੇ ਪਿੰਡ ਦੀਨੇ ਵਿਖੇ ਪੁਜ ਕੇ ਔਰੰਗਜ਼ੇਬ ਵਲੋਂ ਸੁਨੇਹਾ ਆਉਣ ਤੇ ਫਾਰਸੀ ਵਿਚ ਦੂਜੀ ਚਿੱਠੀ ਲਿਖੀ ਜਿਸ ਨੂੰ ਜ਼ਫਰਨਾਮਾ (ਜਿੱਤ ਦੀ ਚਿੱਠੀ) ਕਿਹਾ ਜਾਂਦਾ ਹੈ।

8 ਮਈ ਸੰਨ 1705 ਨੂੰ 'ਮੁਕਤਸਰ' ਵਿਖੇ ਮੁਗਲ ਫੌਜਾ ਨਾਲ ਘਮਸਾਨ ਦਾ ਜੰਗ ਹੋਇਆ। ਇਸ ਵਿਚ ਮਾਈ ਭਾਗ ਕੌਰ ਤੇ ਭਾਈ ਮਹਾਂ ਸਿੰਘ ਜਥੇਦਾਰ, ਬਾਕੀ ਸਿੰਘਾਂ ਸਮੇਤ ਬੜੀ ਬਹਾਦਰੀ ਨਾਲ ਲੜੇ। ਭਾਈ ਮਹਾਂ ਸਿੰਘ ਜੀ ਸ਼ਹੀਦ ਹੋ ਗਏ। ਵੈਰੀ ਦਲ ਹਾਰ ਖਾ ਕੇ ਭੱਜ ਉਠਿਆ। ਸ਼ਹੀਦ ਸਿੰਘਾਂ ਦਾ ਜਿਥੇ ਸਸਕਾਰ ਕੀਤਾ ਗਿਆ ਉਥੇ ਅੱਜ ਗੁਰਦੁਆਰਾ ਸ਼ਹੀਦ ਗੰਜ ਬਣਿਆ ਹੋਇਆ ਹੈ।

ਮੁਕਤਸਰ ਤੋਂ ਗੁਰੂ ਜੀ ਤਲਵੰਡੀ ਸਾਬੋ ਪੁਜੇ। ਗੁਰੂ ਜੀ ਇਥੇ ਇਕ ਸਾਲ ਦੇ ਕਰੀਬ ਰਹੇ। ਭਾਈ ਡੱਲੇ ਦੀ ਪਰਖ ਕੀਤੀ ਤੇ ਅੰਮ੍ਰਿਤ ਛਕਾ ਕੇ ਭਾਈ ਡੱਲਾ ਸਿੰਘ ਬਣਾਇਆ। ਇਥੇ ਹੀ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਨੂੰ ਸਾਰੇ ਗੁਰੂ ਗਰੰਥ ਸਾਹਿਬ ਦੇ ਅਰਥ ਸਿਖਾਏ। ਵਿਦਵਾਨਾਂ ਦੀ ਟਕਸਾਲ ਬਣਾਉਣ ਹਿਤ ਮੁਢ ਬੰਨ੍ਹਿਆ। ਗੁਰੂ ਗਰੰਥ ਸਾਹਿਬ ਦੇ ਹੋਰ ਉਤਾਰੇ ਕਰਵਾਏ।

ਅਕਤੂਬਰ 1706 ਵਿਚ ਆਪ ਦੱਖਣ ਵਲ ਚਲ ਪਏ। ਜੁਲਾਈ 1708 ਵਿਚ ਨਾਂਦੇੜ ਅਪੜੇ। ਨਾਂਦੇੜ ਵਿਖੇ ਬੈਰਾਗੀ ਲਛਮਣ ਦਾਸ ਨੂੰ ਮਿਲੇ। ਉਸ ਨੂੰ ਸਿੰਘ ਸਜਾਇਆ ਤੇ ਬਾਬਾ ਬੰਦਾ ਸਿੰਘ ਬਣਾ ਕੇ ਪੰਜਾਬ ਵਲ ਭੇਜਿਆ।

18 ਅਗਸਤ 1708 ਨੂੰ ਵਜ਼ੀਰ ਖਾਂ (ਸੂਬਾ ਸਰਹੰਦ) ਦੇ ਭੇਜੇ ਹੋਏ ਦੋ ਪਠਾਨਾਂ ਨੇ ਇਕ ਰਾਤ ਧੋਖੇ ਨਾਲ ਗੁਰੂ ਜੀ ਉਤੇ ਛੁਰੇ ਨਾਲ ਵਾਰ ਕਰ ਦਿੱਤਾ। ਸਤਿਗੁਰੂ ਜੀ ਨੇ ਇਕ ਪਠਾਣ ਨੂੰ ਤਾਂ ਉਸੇ ਸਮੇਂ ਤਲਵਾਰ ਦੇ ਨਾਲ ਖਤਮ ਕਰ ਦਿੱਤਾ ਤੇ ਦੂਜਾ ਪਠਾਣ ਸਿੰਘਾਂ ਦੇ ਪੁਜਣ ਕਰ ਕੇ ਸਿੰਘਾਂ ਦੇ ਹਥੋਂ ਮਾਰਿਆ ਗਿਆ। ਇਕ ਜਰਾਹ ਨੂੰ ਸੱਦ ਕੇ ਲਿਆਂਦਾ ਗਿਆ, ਜਿਸ ਨੇ ਜ਼ਖਮ ਧੋ ਕੇ ਸਾਫ ਕਰ ਕੇ ਸੀਉਂ ਦਿਤੇ ਤੇ ਮਲ੍ਹਮ ਪੱਟੀ ਕਰ ਦਿੱਤੀ। ਜ਼ਖਮ ਰਾਜ਼ੀ ਹੋਣਾ ਅਰੰਭ ਹੋ ਗਿਆ।

7 ਅਕਤੂਬਰ 1708 ਨੂੰ ਆਪਣਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਜਾਣ ਕੇ ਭਾਰੀ ਦੀਵਾਨ ਸਜਾਇਆ । ਭਰੀ ਸੰਗਤ ਦੇ ਸਾਹਮਣੇ ਹੁਕਮ ਕੀਤਾ ਕਿ ਅਜ ਤੋਂ ਬਾਅਦ ਖਾਲਸਾ ਪੰਥ ਨੇ ਗੁਰੂ ਗਰੰਥ ਸਾਹਿਬ ਨੂੰ ਗੁਰੂ ਮੰਨਣਾ ਹੈ । ਗੁਰੂ ਗਰੰਥ ਸਾਹਿਬ ਜੀ ਨੂੰ ਮੱਥਾ ਟੇਕ ਕੇ, ਆਤਮਾ ਗਰੰਥ ਵਿਚ ਤੇ ਸਰੀਰ ਪੰਥ ਕਹਿ ਕੇ ਸਦਾ ਵਾਸਤੇ ਗੁਰਿਆਈ ਜੁਗੋ ਜੁਗ ਅਟੱਲ ਗੁਰੂ ਗਰੰਥ ਸਾਹਿਬ ਜੀ ਤੇ ਗੁਰੂ ਪੰਥ ਨੂੰ ਬਖਸ਼ ਦਿੱਤੀ ਤੇ ਆਪ ਜੋਤੀ ਜੋਤ ਸਮਾ ਗਏ ।

ਆਪ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਿਛੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਵਿਚ ਜਾ ਕੇ ਜ਼ਾਲਮਾਂ ਕੋਲੋਂ ਗਿਣ ਗਿਣ ਕੇ ਬਦਲੇ ਲਏ । ਸਰਹੰਦ ਦੀ ਇੱਟ ਨਾਲ ਇੱਟ ਖੜਕਾਈ ਤੇ ਸੂਬਾ ਵਜ਼ੀਰ ਖਾਂ ਸਰਹੰਦ ਨੂੰ ਪਕੜ ਕੇ ਉਸ ਦੀਆਂ ਕਾਲੀਆਂ ਕਰਤੂਤਾਂ ਦੀ ਸਜ਼ਾ ਦਿੱਤੀ । ਘੋੜੇ ਨਾਲ ਬੰਨ ਕੇ ਸਰਹੰਦ ਵਿਚ ਫੇਰਿਆ ਗਿਆ ਜਿਸ ਨਾਲ ਵਜ਼ੀਰ ਖਾਂ ਦੀ ਮੌਤ ਹੋ ਗਈ।

—o—

# ਵਿਸਾਖੀ

ਵਿਸਾਖੀ ਸਿੱਖਾਂ ਦਾ ਬੜਾ ਪਿਆਰਾ ਤਿਉਹਾਰ ਹੈ । ਵਿਸਾਖੀ, ਖਾਲਸੇ ਦਾ ਜਨਮ ਦਿਨ ਹੈ । ਗੁਰੂ ਨਾਨਕ ਸਾਹਿਬ ਜੀ ਨੇ ਸਿੱਖਾਂ ਨੂੰ ਪਹਿਲਾਂ ਹੀ ਇਹ ਮਨ੍ਹਾ ਕਰ ਦਿੱਤਾ ਸੀ ਕਿ ਸਿੱਖ ਕੇਸ ਨਹੀਂ ਕਟਾਉਣਗੇ । ਸਿਖ ਸ਼ਰਾਬ ਨਹੀਂ ਪੀਣਗੇ, ਹੋਰ ਨਸ਼ੇ ਵੀ ਨਹੀਂ ਵਰਤਣਗੇ । ਸਿੱਖ ਦੇਵੀ ਦੇਵਤਿਆਂ ਦੀ ਪੂਜਾ ਨਹੀਂ ਕਰਨਗੇ । ਸਿੱਖ ਤੀਰਥ ਇਸ਼ਨਾਨ ਨਹੀਂ ਕਰਨਗੇ । ਵਰਤ ਨਹੀਂ ਰਖਣਗੇ । ਸੰਤਾਂ ਸਾਧਾਂ ਨੂੰ ਮੱਥਾ ਨਹੀਂ ਟੇਕਣਗੇ । ਸਿੱਖ ਗੁਰੂ ਦੀ ਬਾਣੀ ਨੂੰ ਮੰਨਣਗੇ । ਜੋ ਗੁਰਬਾਣੀ ਕਹੇਗੀ ਉਸੇ ਅਨੁਸਾਰ ਸਾਰਾ ਕੰਮ ਕਰਨਗੇ । ਹੋਰ ਕਿਸੇ ਦੀ ਗੱਲ ਨਹੀਂ ਮੰਨਣਗੇ । ਸਿੱਖ ਸਿਰਫ ਵਾਹਿਗੁਰੂ ਨੂੰ ਹੀ ਮੰਨਣਗੇ । (ਕੇਵਲ ਨਾਂ ਪੁਰਾਣਾ ਹੀ ਚਲਦਾ ਰਿਹਾ, ਜਿਸ ਤੋਂ ਅੱਜ ਕਈ ਸਿੱਖ ਭੁਲੇਖਾ ਖਾ ਰਹੇ ਹਨ, ਕਿ ਸ਼ਾਇਦ ਗੁਰੂ ਨਾਨਕ ਸਾਹਿਬ ਨੇ ਕੋਈ ਨਵਾਂ ਰਰਮ ਨਹੀ ਚਲਾਇਆ), ਨਾਂ ਦੀ ਬਦਲੀ ਦਸਵੇਂ ਪਾਤਸ਼ਾਹ ਨੇ ਕਰ ਦਿਤੀ । ਜਿਹੜਾ ਸਿੱਖ ਇਹ ਗੱਲਾਂ ਮੰਨਦਾ ਸੀ, ਉਸ ਨੂੰ ਗੁਰੂ ਜੀ ਆਪਣਾ ਸਿੱਖ ਬਣਾਉਂਦੇ ਸਨ । ਸਿੱਖ ਚਰਨ ਪਾਹੁਲ ਦੇ ਕੇ ਬਣਾਇਆ ਜਾਦਾ ਸੀ । ਚਰਨ ਪਾਹੁਲ ਨੂੰ ਚਰਨਾਮ੍ਰਿਤ ਵੀ ਕਹਿੰਦੇ ਹਨ । ਸਿੱਖ ਬਣਨ ਵਾਸਤੇ ਚਰਨ ਪਾਹੁਲ ਲੈਣੀ ਜਰੂਰੀ ਸੀ ।

ਛੇਵੇਂ ਗੁਰੂ-ਗੁਰੂ ਹਰਿਗੋਬਿੰਦ ਜੀ ਨੇ ਸਿੱਖਾਂ ਲਈ ਹਥਿਆਰ ਪਹਿਨਣਾ ਜ਼ਰੂਰੀ ਕਰ ਦਿੱਤਾ ਸੀ । ਹੁਣ ਸਾਰੇ ਸਿੱਖ ਸ਼ਸ਼ਤਰ ਵੀ ਰਖਦੇ ਸਨ । ਕ੍ਰਿਪਾਨ ਪਹਿਨਦੇ ਸਨ । ਬੰਦੂਕਾਂ ਚਲਾਉਂਦੇ ਸਨ । ਨਵੇਂ ਨਵੇਂ ਸ਼ਸ਼ਤਰਾਂ ਦੀ ਖੋਜ ਕਰਦੇ ਸਨ, ਅਤੇ ਹਰ ਤਰ੍ਹਾਂ ਦੇ ਆਧੁਨਕ ਸ਼ਸ਼ਤਰ ਧਾਰੀ ਹੁੰਦੇ ਸਨ । ਹੁਣ ਉਹ ਜ਼ਾਲਮਾਂ ਨਾਲ ਯੁਧ ਵੀ ਕਰਦੇ ਸਨ । ਸਿੱਖ ਬੜੇ ਬਹਾਦਰ ਹੁੰਦੇ ਹਨ । ਗੁਰਬਾਣੀ ਦੀ ਸੋਝੀ ਮਨੁਖ ਨੂੰ ਬਹਾਦਰ ਬਣਾ ਦੇਂਦੀ ਹੈ ।

ਸਾਰੇ ਗੁਰੂ ਸਾਹਿਬਾਨ ਚਰਨ ਪਾਹੁਲ ਦੇ ਕੇ ਸਿੱਖ ਬਣਾਉਂਦੇ ਸਨ । ਦਸਵੇਂ ਪਾਤਸ਼ਾਹ-ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਦੀ ਵਿਸਾਖੀ ਤੋਂ ਸਿੱਖ ਬਣਾਉਣ ਦਾ ਤਰੀਕਾ ਬਦਲ ਦਿੱਤਾ । ਹੁਣ ਉਹ ਚਰਨ ਪਾਹੁਲ ਨਹੀਂ ਸਨ ਦੇਂਦੇ । ਉਹਨਾਂ ਨੇ ਚਰਨ ਪਾਹੁਲ ਨੂੰ ਖੰਡੇ ਦੇ ਅੰਮ੍ਰਿਤ ਵਿਚ ਬਦਲ ਦਿੱਤਾ । ਸਿੱਖ ਬਣਨ ਲਈ ਹਰ ਸਿੱਖ ਨੂੰ ਅੰਮ੍ਰਿਤ ਛੱਕਣਾ ਜ਼ਰੂਰੀ ਹੈ ।

—o—



# ਖਾਲਸਾ ਪੰਥ

ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਦੀ ਵਿਸਾਖੀ ਵਾਲੇ ਦਿਲ ਸਿੱਖਾਂ ਦਾ ਇਮਤਿਹਾਨ ਲਿਆ । ਉਹਨਾਂ ਨੇ ਸਿੱਖਾਂ ਕੋਲੋਂ ਸਿਰ ਮੰਗੇ । ਪਹਿਲਾਂ ਦਇਆ ਰਾਮ ਜੀ ਆਏ । ਉਹਨਾਂ ਆਪਣਾ ਸੀਸ ਭੇਟ ਕੀਤਾ । ਫੇਰ ਧਰਮ ਚੰਦ ਜੀ ਆਏ । ਫਿਰ ਹਿੰਮਤ ਰਾਏ ਜੀ ਆਏ । ਫੇਰ ਮੋਹਕਮ ਚੰਦ ਤੇ ਪੰਜਵੇਂ ਸਾਹਿਬ ਚੰਦ ਜੀ ਆਏ । ਸਭ ਨੇ ਸੀਸ ਭੇਟ ਕੀਤਾ ।

ਗੁਰੂ ਜੀ ਨੇ ਹੋਰ ਸੀਸ ਨਹੀਂ ਮੰਗੇ । ਸਿੱਖ ਇਮਤਿਹਾਨ ਵਿਚੋਂ ਪਾਸ ਹੋ ਗਏ ਸਨ । ਗੁਰੂ ਜੀ ਨੇ ਉਹਨਾਂ ਨੂੰ ਅੰਮ੍ਰਿਤ ਛਕਾਇਆ । ਉਹਨਾਂ ਨੂੰ ਪਿਆਰੇ ਆਖਿਆ । ਹੁਣ ਗੁਰੂ ਜੀ ਨੇ ਉਹਨਾਂ ਦੇ ਨਾਮ ਦੇ ਨਾਲ ਸਿੰਘ ਲਾ ਦਿੱਤਾ ।

ਫਿਰ ਗੁਰੂ ਦੀ ਨੇ ਪੰਜਾਂ ਪਿਆਰਿਆਂ ਪਾਸੋਂ ਆਪ ਅੰਮ੍ਰਿਤ ਛਕਿਆ । ਹੁਣ ਆਪ ਜੀ ਚਰਨ ਪਾਹੁਲ ਨਹੀਂ ਸਨ ਦੇਂਦੇ । ਹੁਣ ਪੰਜ ਪਿਆਰੇ ਅੰਮ੍ਰਿਤ ਛਕਾਉਂਦੇ । ਗੁਰੂ ਜੀ ਨੇ ਅੰਮ੍ਰਿਤ ਛਕਾਉਣ ਦਾ ਅਧਿਕਾਰ ਸਿੱਖਾਂ ਦੇ ਹਵਾਲੇ ਕਰ ਦਿੱਤਾ । ਕੋਈ ਪੰਜ ਸਿੰਘ ਜੋ ਰਹਿਤ ਵਿਚ ਪੱਕੇ ਹੋਣ, ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਅੰਮ੍ਰਿਤ ਤਿਆਰ ਕਰ ਸਕਦੇ ਹਨ । ਅੰਮ੍ਰਿਤ ਛੱਕ ਕੇ ਹੀ ਅਸੀਂ ਸਿੱਖ ਬਣਦੇ ਹਾਂ । ਸਾਡੇ ਨਾਮ ਨਾਲ 'ਸਿੰਘ' ਲੱਗ ਜਾਂਦਾ ਹੈ । ਬੀਬੀਆਂ ਦੇ ਨਾਂ ਨਾਲ 'ਕੌਰ' ਲਾਇਆ ਜਾਂਦਾ ਹੈ । ਸਿੰਘ ਸ਼ੇਰ ਨੂੰ ਕਹਿੰਦੇ ਹਨ । ਸ਼ੇਰ ਬਹਾਦਰ ਹੁੰਦਾ ਹੈ । ਇਸੇ ਤਰ੍ਹਾਂ ਸਿੱਖ ਵੀ ਬੜਾ ਬਹਾਦਰ ਹੁੰਦਾ ਹੈ । ਕਿਉਂਕਿ ਸਿੱਖ ਨੇ ਅੰਮ੍ਰਿਤ ਛਕਿਆ ਹੁੰਦਾ ਹੈ ।

'ਕੌਰ' ਸ਼ਬਦ ਦਾ ਭਾਵ ਹੈ ਕੰਵਰ । ਰਾਜਿਆਂ ਮਹਾਰਾਜਿਆਂ ਦੀਆਂ ਲੜਕੀਆਂ ਨੂੰ ਕੰਵਰ ਜਾਂ ਕੁਮਾਰ ਨਾਮ ਨਾਲ ਬੁਲਾਇਆ ਜਾਂਦਾ ਸੀ । ਇਹ ਉਪਾਧੀ ਕੇਵਲ ਉਹਨਾਂ ਲਈ ਹੀ ਰਾਖਵੀਂ ਸੀ ਪਰ ਗੁਰੂ ਜੀ ਨੇ ਅੰਮ੍ਰਿਤ ਛਕਾ ਕੇ ਸਭ ਸਿੰਘਣੀਆਂ ਨੂੰ ਕੌਰ ਦੀ ਉਪਾਧੀ ਬਖਸ਼ ਦਿੱਤੀ ।

ਅਸੀਂ ਵਿਸਾਖੀ ਦੇ ਤਿਉਹਾਰ ਨੂੰ ਯਾਦ ਰੱਖਣਾ ਹੈ ਕਿਉਂਕਿ ਇਸ ਦਿਨ ਸਾਡਾ ਇਮਤਿਹਾਨ ਲਿਆ ਗਿਆ ਸੀ । ਅਸੀਂ ਇਮਤਿਹਾਨ ਵਿਚੋਂ ਪਾਸ ਹੋਏ ਸੀ । ਅਸੀਂ ਅੰਮ੍ਰਿਤ ਛੱਕ ਕੇ 'ਖਾਲਸਾ' ਬਣ ਗਏ ਸੀ ।

ਅਸੀਂ ਗੁਰੂ ਜੀ ਦੇ ਸਿਖ ਬਣਨਾ ਹੈ । ਸਿੱਖ, ਅੰਮ੍ਰਿਤ ਛੱਕ ਕੇ ਬਣੀਦਾ ਹੈ । ਅੰਮ੍ਰਿਤ ਛੱਕ ਕੇ ਸਾਰੇ ਡਰ ਦੂਰ ਹੋ ਜਾਂਦੇ ਹਨ । ਅੰਮ੍ਰਿਤ ਛੱਕੇ ਬਿਨਾਂ ਅਸੀਂ ਸਿੱਖ ਨਹੀਂ ਅਖਵਾ ਸਕਦੇ ।

—o—

# ਪੰਜ ਪਿਆਰੇ

**ਭਾਈ ਦਇਆ ਸਿੰਘ ਜੀ :** ਆਪ ਜੀ ਦਾ ਜਨਮ 1669 ਵਿਚ ਹੋਇਆ । ਆਪ ਲਾਹੌਰ ਦੇ ਰਹਿਣ ਵਾਲੇ ਸਨ । ਇਹਨਾਂ ਦੇ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਦੇ ਸੇਵਕ ਸਨ । ਛੋਟੀ ਉਮਰ ਵਿਚ ਹੀ ਗੁਰੂ ਦਸਮੇਸ਼ ਪਿਤਾ ਦੀ ਸੇਵਾ ਵਿਚ ਆ ਹਾਜ਼ਰ ਹੋਏ ਸਨ । ਅਨੰਦਪੁਰ

ਸਾਹਿਬ ਦੀਆਂ ਹੋਈਆਂ ਸਭ ਲੜਾਈਆਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ। ਚਮਕੌਰ ਦੀ ਲੜਾਈ ਤੋਂ ਬਾਅਦ ਫਤਹਿਨਾਮਾ ਤੇ ਜ਼ਫ਼ਰਨਾਮਾ ਚਿੱਠੀਆਂ ਆਪ ਜੀ ਹੀ ਔਰੰਗਜ਼ੇਬ ਕੋਲ ਦਖਣ ਭਾਰਤ ਵਿਚ ਲੈ ਕੇ ਗਏ। ਔਰੰਗਜ਼ੇਬ ਨਾਲ ਆਪ ਜੀ ਨੇ ਗਲ ਬਾਤ ਭੀ ਕੀਤੀ। ਸੰਨ 1708 ਵਿਚ ਆਪ ਜੀ ਹਜ਼ੂਰ ਸਾਹਿਬ ਨਾਂਦੇੜ ਵਿਖੇ ਗੁਰਪੁਰੀ ਸਿਧਾਰੇ।

**ਭਾਈ ਧਰਮ ਸਿੰਘ ਜੀ :** ਆਪ ਹਸਤਨਾਪੁਰ (ਦਿੱਲੀ) ਦੇ ਰਹਿਣ ਵਾਲੇ ਸਨ। ਆਪ ਜੀ ਦਾ ਜਨਮ ਸੰਨ 1666 ਵਿਚ ਹੋਇਆ। 11 ਸਾਲ ਦੀ ਉਮਰ ਵਿਚ ਹੀ ਦਸਮੇਸ਼ ਪਿਤਾ ਦੀ ਸੇਵਾ ਵਿਚ ਹਾਜ਼ਰ ਹੋਏ। ਸਾਰੇ ਜੰਗਾਂ ਜੁਧਾਂ ਵਿਚ ਵਧ ਚੜ੍ਹ ਕੇ ਹਿੱਸਾ ਲਿਆ। 1708 ਵਿਚ ਆਪ ਜੀ ਹਜ਼ੂਰ ਸਾਹਿਬ ਗੁਰਪੁਰੀ ਸਿਧਾਰੇ।

**ਭਾਈ ਹਿੰਮਤ ਸਿੰਘ ਜੀ :** ਆਪ ਜੀ ਜਗਨਨਾਥ ਪੁਰੀ (ਉੜੀਸਾ) ਦੇ ਰਹਿਣ ਵਾਲੇ ਸਨ। ਆਪ ਜੀ ਦਾ ਜਨਮ ਸੰਨ 1661 ਵਿਚ ਹੋਇਆ। 12 ਸਾਲ ਦੀ ਉਮਰ ਵਿਚ ਹੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਆਏ ਤੇ ਗੁਰੂ ਘਰ ਦੇ ਹੋ ਕੇ ਹੀ ਰਹਿ ਗਏ। ਜੰਗਾਂ ਯੁਧਾਂ ਵਿਚ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ। ਚਮਕੌਰ ਸਾਹਿਬ ਦੇ ਜੰਗ ਵਿਚ ਸ਼ਹੀਦੀ ਪ੍ਰਾਪਤ ਕੀਤੀ।

**ਭਾਈ ਮੁਹਕਮ ਸਿੰਘ ਜੀ :** ਆਪ ਜੀ ਦੁਵਾਰਕਾ (ਗੁਜਰਾਤ) ਦੇ ਰਹਿਣ ਵਾਲੇ ਸਨ। ਆਪ ਜੀ ਦਾ ਜਨਮ ਸੰਨ 1663 ਵਿਚ ਹੋਇਆ। 16 ਸਾਲ ਦੀ ਉਮਰ ਵਿਚ ਹੀ ਗੁਰੂ ਕਲਗੀਧਰ ਦੀ ਸੇਵਾ ਵਿਚ ਹਾਜ਼ਰ ਹੋਏ। ਸਾਰੇ ਯੁਧਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ ਅਤੇ ਚਮਕੌਰ ਸਾਹਿਬ ਦੀ ਜੰਗ ਵਿਚ ਦਸੰਬਰ 1704 ਨੂੰ ਸ਼ਹੀਦੀ ਪ੍ਰਾਪਤ ਕੀਤੀ।

**ਭਾਈ ਸਾਹਿਬ ਸਿੰਘ ਜੀ :** ਆਪ ਜੀ ਬਿਦਰ (ਕਰਨਾਟਕ) ਦੇ ਰਹਿਣ ਵਾਲੇ ਸਨ। ਆਪ ਜੀ ਦਾ ਜਨਮ ਸੰਨ 1662 ਵਿਚ ਹੋਇਆ। 16 ਸਾਲ ਦੀ ਉਮਰ ਵਿਚ ਹੀ ਗੁਰੂ ਕਲਗੀਧਰ ਪਿਤਾ ਦੀ ਸੇਵਾ ਵਿਚ ਆ ਹਾਜ਼ਰ ਹੋਏ। ਭੰਗਾਣੀ ਦੇ ਯੁਧ ਵਿਚ ਬਹਾਦਰੀ ਵਿਖਾਈ। ਅਨੰਦਪੁਰ ਦੇ ਜੰਗਾਂ ਵਿਚ ਭੀ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ। ਚਮਕੌਰ ਸਾਹਿਬ ਦੀ ਜੰਗ ਵਿਚ ਆਪ ਜੀ ਨੇ ਸ਼ਹੀਦੀ ਪ੍ਰਾਪਤ ਕੀਤੀ।

# ਭਾਈ ਬਚਿੱਤਰ ਸਿੰਘ ਜੀ

ਭਾਈ ਬਚਿੱਤਰ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਸਿਦਕੀ ਸਿੰਘ ਸਨ। ਅਨੰਦਪੁਰ ਸਾਹਿਬ ਲੋਹਗੜ੍ਹ ਦੇ ਕਿਲੇ ਨੂੰ ਹਿੰਦੂ ਰਾਜਿਆਂ ਨੇ ਘੇਰ ਲਿਆ। ਇਹ ਹਿੰਦੂ ਰਾਜੇ ਵਕਤ ਪੈਣ ਤੇ ਸਿੱਖਾਂ ਦੇ ਪੈਰੀਂ ਪੈਂਦੇ ਸਨ, ਪਰ ਜਦ ਖਤਰਾ ਟਲ ਜਾਵੇ ਤਾਂ ਗਲੇ ਪੈਂਦੇ ਸਨ। ਇਹ ਹਮੇਸ਼ਾਂ ਇਵੇਂ ਹੀ ਕਰਦੇ ਸਨ। ਕਿਲ੍ਹੇ ਅੰਦਰ ਰਸਦ ਪਾਣੀ ਆਉਣਾ ਜਾਣਾ ਬੰਦ ਹੋ ਗਿਆ। ਸਾਰੇ ਪਾਸਿਉਂ ਘੇਰਾ ਪਿਆ ਹੋਇਆ ਸੀ। ਨਾ ਕੋਈ ਅੰਦਰ ਜਾ ਸਕਦਾ ਸੀ ਤੇ ਨਾ ਹੀ ਬਾਹਰ ਆ ਸਕਦਾ ਸੀ। ਲਗਪਗ ਵੀਹ ਦਿਨ ਘੇਰਾ ਪਿਆ ਰਿਹਾ। ਵੈਰੀ ਦੀ ਕੋਈ ਪੇਸ਼ ਨਾ ਗਈ। ਆਖਰ ਕਾਹਲੇ ਪੈ ਕੇ ਉਹਨਾਂ ਨੇ ਇਕ ਨਵੀਂ ਚਾਲ ਚੱਲੀ। ਲੜਾਈ ਦਾ ਦੋ ਟੂਕ ਫੈਸਲਾ ਕਰਨ ਲਈ, ਕਿਲ੍ਹਾ ਲੋਹਗੜ੍ਹ ਦਾ ਦਰਵਾਜ਼ਾ ਤੋੜਨ ਦੀ



ਤਜਵੀਜ਼ ਬਣਾਈ। ਇਕ ਬਹੁਤ ਤਾਕਤਵਰ ਹਾਥੀ ਨੂੰ ਸ਼ਰਾਬ ਪਿਲਾ ਕੇ ਉਸਦੇ ਮੱਥੇ ਤੇ ਲੋਹੇ ਦੇ ਤਵੇ ਬੰਨ੍ਹੇ ਗਏ। ਸ਼ਰਾਬ ਦੇ ਨਸ਼ੇ ਵਿਚ ਮਸਤ ਹੋਇਆ ਹਾਥੀ, ਚਿੰਗਾੜਦਾ ਹੋਇਆ ਕਿਲ੍ਹੇ ਦੇ ਦਰਵਾਜ਼ੇ ਵਲ ਵਧਿਆ। ਮਸਤ ਹਾਥੀ ਦੇ ਪਿੱਛੇ ਹਿੰਦੂ ਪਹਾੜੀ ਰਾਜਿਆਂ ਦੀਆਂ ਫੌਜਾਂ ਸਨ।

ਇਸ ਹਾਥੀ ਦੇ ਮੁਕਾਬਲੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਤਿਆਰ ਕੀਤਾ। ਭਾਈ ਬਚਿੱਤਰ ਸਿੰਘ ਜੀ ਦੂਜੇ ਸਿੰਘਾਂ ਵਾਂਗ ਅੰਮ੍ਰਿਤਧਾਰੀ ਸਿੰਘ ਸਨ। ਉਹ ਗੁਰੂ ਜੀ ਦੇ ਹੁਕਮ ਤੋਂ ਆਪਣੀਆਂ ਜਾਨਾਂ ਵਾਰਨ ਵਾਲੇ ਸਿੰਘਾਂ ਵਿਚੋਂ ਸੀ। ਗੁਰੂ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਖਾਸ ਨੋਕ ਵਾਲਾ "ਨਾਗਨੀ ਬਰਛਾ" (ਨੇਜ਼ਾ) ਦਿਤਾ। ਇਹ ਬਰਛਾ ਅੱਜ ਵੀ ਅਨੰਦਪੁਰ ਸਾਹਿਬ ਵਿਖੇ ਪਿਆ ਹੈ।

ਭਾਈ ਸਾਹਿਬ ਨੇ ਲੋਹਗੜ੍ਹ ਦਾ ਦਰਵਾਜ਼ਾ ਖੋਲ੍ਹ ਕੇ ਹਾਥੀ ਨੂੰ ਜਾ ਲਲਕਾਰਿਆ। ਉਹ ਬਿਲਕੁਲ ਘਬਰਾਏ ਨਹੀਂ ਕਿਉਂਕਿ ਗੁਰੂ ਸਿੱਖ ਦੇ ਅੰਗ ਸੰਗ ਹੁੰਦਾ ਹੈ। ਉਨ੍ਹਾਂ ਬੜੀ ਫੁਰਤੀ ਨਾਲ ਘੋੜੇ ਦੀਆਂ ਰਕਾਬਾਂ ਵਿਚ ਖੜੇ ਹੋ ਕੇ ਇਤਨਾ ਜ਼ੋਰ ਦਾ ਬਰਛਾ ਮਾਰਿਆ ਕਿ ਉਹ ਤਵਿਆਂ ਨੂੰ ਚੀਰਦਾ ਹੋਇਆ ਹਾਥੀ ਦੇ ਮੱਥੇ ਨੂੰ ਵਿੰਨ੍ਹ ਗਿਆ। ਮਸਤਿਆ ਹਾਥੀ ਬੁਰੀ ਤਰ੍ਹਾਂ ਜ਼ਖਮੀ ਹੋਇਆ ਅਤੇ ਪਿਛੇ ਨੂੰ ਨੱਸ ਪਿਆ। ਹਾਥੀ ਨੇ ਪਹਾੜੀ ਫੌਜਾਂ ਨੂੰ ਲਿਤਾੜਨਾ ਸ਼ੁਰੂ ਕਰ ਦਿੱਤਾ। ਜ਼ਾਲਮਾਂ ਦੀ ਇਹ ਚਾਲ ਉਹਨਾਂ ਨੂੰ ਮਹਿੰਗੀ ਪਈ। ਪਹਾੜੀ ਰਾਜੇ ਫੌਜਾਂ ਸਮੇਤ ਪਿਛੇ ਨੂੰ ਨੱਠ ਉਠੇ। ਇਹ ਅੰਮ੍ਰਿਤ ਦੀ ਸ਼ਕਤੀ ਸੀ, ਜਿਸ ਨੇ ਭਾਈ ਬਚਿੱਤਰ ਸਿੰਘ ਨੂੰ ਇਤਨਾ ਸੂਰਬੀਰ ਬਹਾਦਰ ਤੇ ਨਿਡਰ ਬਣਾ ਦਿੱਤਾ ਸੀ।

ਮੌਤ ਸਿੱਖ ਨੂੰ ਡਰਾ ਨਹੀਂ ਸਕਦੀ। ਅੰਮ੍ਰਿਤ ਛੱਕ ਕੇ ਸਿੰਘਾਂ ਅੰਦਰ ਬੀਰਤਾ ਪੈਦਾ ਹੋ ਜਾਂਦੀ ਹੈ ਤੇ ਸਿੱਖ ਦੇ ਸਾਰੇ ਡਰ ਖਤਮ ਹੋ ਜਾਂਦੇ ਹਨ। ਇਸ ਲਈ ਸਾਨੂੰ ਅੰਮ੍ਰਿਤ ਜ਼ਰੂਰ ਛੱਕਣਾ ਚਾਹੀਦਾ ਹੈ।

—o—

# ਭਾਈ ਡੱਲਾ ਸਿੰਘ ਜੀ

ਮੁਕਤਸਰ ਦੀ ਜੰਗ ਦੇ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ ਗਏ। ਚੌਧਰੀ ਡੱਲੇ ਨੇ ਸਤਿਗੁਰੂ ਜੀ ਦੀ ਬਹੁਤ ਸੇਵਾ ਕੀਤੀ। ਇਕ ਵੇਰ ਸੂਬਾ ਸਰਹੰਦ ਨੇ ਚੌਧਰੀ ਡੱਲੇ ਨੂੰ ਤਾੜਨਾ ਕੀਤੀ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਉਹ ਹਕੂਮਤ ਦੇ ਹਵਾਲੇ ਕਰੇ। ਅਗੋਂ ਚੌਧਰੀ ਡੱਲੇ ਨੇ ਡੱਟ ਕੇ ਜਵਾਬ ਭੇਜਿਆ "ਜਿਵੇਂ ਤੁਸੀਂ ਆਪਣੇ ਗੁਰੂ ਪੀਰਾਂ ਦੀ ਸੇਵਾ ਕਰਦੇ ਹੋ, ਅਸੀਂ ਭੀ ਆਪਣੇ ਗੁਰੂ ਪਾਤਸ਼ਾਹ ਦੀ ਸੇਵਾ ਕਰ ਰਹੇ ਹਾਂ। ਜੇ ਤੇਰੇ ਵਿਚ ਹਿੰਮਤ ਹੈ ਤਾਂ ਆ ਲੜ ਕੇ ਵੇਖ ਲੈ।"

ਭਾਈ ਡੱਲਾ ਗੁਰੂ ਸਾਹਿਬ ਦੇ ਦੀਵਾਨ ਵਿਚ ਰੋਜ਼ ਹਾਜ਼ਰੀ ਭਰਦਾ ਸੀ। ਗੁਰੂ ਜੀ

ਭਾਈ ਡੱਲੇ ਦੀ ਸੇਵਾ ਤੇ ਬਹੁਤ ਪ੍ਰਸੰਨ ਸਨ। ਇਕ ਵਾਰੀ ਗੁਰੂ ਸਾਹਿਬ ਨੇ ਭਾਈ ਡੱਲੇ ਨੂੰ ਕਿਹਾ।

ਗੁਰੂ ਪਾਤਸ਼ਾਹ। ਮੰਗ ਜੋ ਤੂੰ ਮੰਗਦਾ ਹੈਂ।

ਭਾਈ ਡੱਲਾ: ਪਾਤਸ਼ਾਹ ਸਭ ਕੁਝ ਆਪਦੀ ਕ੍ਰਿਪਾ ਸਦਕਾ ਹੈ। ਜੇ ਤੁਠੇ ਹੋ ਤਾਂ ਆਪਣੇ ਚਰਨਾਂ ਵਿਚ ਪੀੜ੍ਹੀ ਜਿੰਨੀ ਥਾਂ ਬਖਸ਼ੋ।

ਗੁਰੂ ਪਾਤਸ਼ਾਹ: ਡੱਲਿਆ! ਤੂੰ ਸਾਡੀ ਸੇਵਾ ਕਰਨ ਵਿਚ ਧਨ, ਦੌਲਤ ਆਦਿ ਖਤਰੇ ਵਿਚ ਪਾਇਆ ਹੈ। ਇਸ ਬਦਲੇ ਦੁਨਿਆਵੀ ਪਦਾਰਥ ਹੀ ਮਿਲ ਸਕਦੇ ਹਨ।

ਭਾਈ ਡੱਲਾ: ਪਾਤਸ਼ਾਹ! ਦੁਨਿਆਵੀ ਪਦਾਰਥ ਨਹੀਂ ਚਾਹੀਦੇ।

ਗੁਰੂ ਪਾਤਸ਼ਾਹ: ਗੁਰੂ ਨਾਲ ਨੇੜਤਾ ਤਾਂ ਪ੍ਰੇਮ ਦਾ ਸੌਦਾ ਹੈ। ਪ੍ਰੇਮ ਪੈਸਿਆਂ ਨਾਲ ਨਹੀਂ ਮਿਲਦਾ। ਇਥੇ ਆਪਾ ਵਾਰਨਾ ਪੈਂਦਾ ਹੈ।

ਭਾਈ ਡੱਲਾ: ਸੱਚੇ ਪਿਤਾ! ਤਾਂ ਉਹ ਕਿਵੇਂ ਵਾਰੀਏ?

ਗੁਰੂ ਪਾਤਸ਼ਾਹ: ਗੁਰੂ ਖਾਲਸੇ ਨਾਲ ਜੋ ਪ੍ਰਣ ਸਿੰਘ ਨੇ ਕੀਤਾ ਹੈ, ਮੈਂ ਭੀ ਕੀਤਾ ਹੈ. ਉਹੋ ਪ੍ਰਣ ਕਰਨਾ ਪਵੇਗਾ। ਸੋ ਅੰਮ੍ਰਿਤ ਛਕੋ, ਇਸ ਨਾਲ ਗੁਰੂ ਘਰ ਵਿਚ ਥਾਂ ਸਦਾ ਲਈ ਮਿਲ ਜਾਵੇਗੀ।

ਚੌਧਰੀ ਡੱਲੇ ਨੇ ਪਰਵਾਰ ਸਮੇਤ ਅੰਮ੍ਰਿਤ ਛਕਿਆ ਅਤੇ ਡੱਲੇ ਤੋਂ ਭਾਈ ਡੱਲਾ ਸਿੰਘ ਬਣਿਆ।

—o—

## ਸ਼ਨੀ ਦੇਵਤਾ

ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਨੇ ਸਿਖਾਂ ਦਾ ਇਮਤਿਹਾਨ ਲੈਣ ਲਈ ਇਕ ਕੌਤਕ ਰਚਿਆ। ਉਹਨਾਂ ਨੇ ਇਕ ਬ੍ਰਾਮਹਣ ਨੂੰ ਸਦ ਭੇਜਿਆ ਕਿ ਉਹ ਆ ਕੇ ਸ਼ਨੀ ਦੇਵਤੇ ਦਾ ਦਾਨ ਲੈ ਜਾਵੇ। ਗੁਰੂ ਜੀ ਵੇਖਣਾ ਚਾਹੁੰਦੇ ਸਨ ਕਿ ਸਿਖ ਗੁਰਮਤਿ ਅਸੂਲਾਂ ਵਿਚ ਕਿੰਨੇ ਕੁ ਪੱਕੇ ਹੋਏ ਹਨ? ਉਹਨਾਂ ਨੇ ਗੁਰਬਾਣੀ ਨੂੰ ਕਿੰਨਾਂ ਕੁ ਸਮਝਿਆ ਹੈ?

ਬ੍ਰਾਹਮਣ ਨੇ ਸੋਚਿਆ ਕਿ ਗੁਰੂ ਦਰਬਾਰ ਵਿਚ ਜਾਣਾ ਹੈ। ਗੁਰੂ ਘਰ ਦੀ ਬੜੀ ਮਾਨਤਾ ਹੈ। ਇਸ ਲਈ ਦਾਨ ਚੰਗਾ ਚੋਖਾ ਮਿਲੇਗਾ। ਉਹ ਦਾਨ ਮਾਲ ਲੱਦਣ ਲਈ ਕੁਝ ਘੋੜੇ ਲੈ ਕੇ ਸ਼ਨੀਵਾਰ ਸਵੇਰੇ ਆ ਅਨੰਦਪੁਰ ਸਾਹਿਬ ਹਾਜ਼ਰ ਹੋਇਆ।

ਗੁਰੂ ਗੋਬਿੰਦ ਸਿੰਘ ਜੀ ਦਾ ਦਰਬਾਰ ਲੱਗਾ ਹੋਇਆ ਸੀ। ਗੁਰਸਿਖ ਦੂਰੋਂ ਦੂਰੋਂ ਦਰਸ਼ਨ ਲਈ ਆਏ ਹੋਏ ਸਨ। ਗੁਰੂ ਜੀ ਨੇ ਦੀਵਾਨ ਨੰਦ ਚੰਦ ਨੂੰ ਕਿਹਾ ਕਿ ਪੰਡਤ



ਜੀ ਨੂੰ ਸ਼ਨੀ ਦੇਵਤੇ ਦਾ ਦਾਨ ਦੇਣਾ ਹੈ, ਕਿਉਂਕਿ ਹਰ ਦੇਵਤੇ ਦਾ ਦਾਨ ਹਿੰਦੂ ਧਰਮ ਮੁਤਾਬਕ ਵੱਖ ਵੱਖ ਹੈ। ਕੋਈ ਦੇਵਤਾ ਚੂਰਮੇ ਤੇ ਰੀਝਦਾ ਹੈ। ਕੋਈ ਦੇਵਤਾ ਸ਼ਰਾਬ ਅਤੇ ਮਾਸ ਉਤੇ ਰੀਝਦਾ ਹੈ। ਕੋਈ ਦੇਵੀ ਫੁਲੀਆਂ ਪਤਾਸੇ ਮੰਗਦੀ ਹੈ ਅਤੇ ਰੀਝਦੀ ਹੈ। ਪਰ ਸ਼ਨੀ ਦੇਵਤੇ ਨੂੰ ਰੀਝਾਉਣ ਲਈ ਮਾਂਹ ਦੀ ਦਾਲ, ਸਰਸੋਂ ਦਾ ਤੇਲ ਅਤੇ ਲੋਹਾ ਦੇਣਾ ਹੁੰਦਾ ਹੈ। ਦਸਮੇਸ਼ ਜੀ ਦੇ ਹੁਕਮ ਅਨੁਸਾਰ ਸਾਰੀਆਂ ਚੀਜ਼ਾਂ ਪੰਡਤ ਜੀ ਨੂੰ ਦੇ ਦਿੱਤੀਆਂ। ਪੰਡਤ ਘੋੜਿਆਂ ਉਤੇ ਵਸਤਾਂ ਲੱਦ ਕੇ ਚਲ ਪਿਆ।

ਸੰਗਤ ਵਿਚੋਂ ਕੁਝ ਸਿਘ ਉਠ ਕੇ ਬ੍ਰਾਹਮਣ ਮਗਰ ਦੌੜ ਪਏ। ਉਸ ਨੂੰ ਖੇਤਾਂ ਵਿਚ ਜਾ ਘੇਰਿਆ। ਬ੍ਰਾਹਮਣ ਨੂੰ ਪੁਛਿਆ ਕਿ ਉਹ ਸਾਰਾ ਸਮਾਨ ਕਿਥੇ ਲੈ ਜਾ ਰਿਹਾ ਹੈ? ਪੰਡਤ ਜੀ ਨੇ ਉਤਰ ਦਿਤਾ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਨੀ ਦੇਵਤੇ ਦਾ ਦਾਨ ਕੀਤਾ ਹੈ। ਇਸ ਦਾਨ ਨੂੰ ਕੇਵਲ ਬ੍ਰਾਹਮਣ ਹੀ ਹਜ਼ਮ ਕਰ ਸਕਦਾ ਹੈ।

ਗੁਰਸਿਖਾਂ ਨੇ ਸਾਰੀਆਂ ਚੀਜ਼ਾਂ ਉਥੇ ਹੀ ਰੱਖਾ ਲਈਆਂ। ਪੰਡਤ ਜੀ ਨੂੰ ਕਹਿਣ ਲੱਗੇ, "ਇਹ ਚੀਜ਼ਾਂ ਹਜ਼ਮ ਕਰਨੀਆਂ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ। ਤੁਸੀਂ ਕ੍ਰਿਪਾ ਕਰੋ ਤੇ ਭੱਜ ਜਾਉ। ਫਿਰ ਇਧਰ ਨੂੰ ਮੂੰਹ ਨਾ ਕਰਨਾ।"

ਪੰਡਤ ਜੀ, ਵੇਦਵਾ ਸਿਘਾਂ ਤੋਂ ਡਰ ਕੇ ਦੌੜ ਗਿਆ। ਗੁਰਸਿਖਾਂ ਨੇ ਸਾਰੇ ਪਦਾਰਥ ਲੰਗਰ ਵਿਚ ਲੈ ਆਂਦੇ। ਮਾਂਹ ਦੀ ਦਾਲ ਪੀਸ ਕੇ ਸਰਸੋਂ ਦੇ ਤੇਲ ਵਿਚ ਤਲ ਕੇ ਵੜੇ ਬਣਾ ਲਏ ਤੇ ਸਭ ਸਿਖਾਂ ਨੂੰ ਛਕਾ ਦਿਤੇ। ਜੋ ਲੋਹਾ ਸੀ ਉਸ ਦੇ ਕੜੇ ਬਣਾ ਕੇ ਹੱਥਾਂ ਵਿਚ ਪਾ ਲਏ।

ਜਦੋਂ ਗੁਰੂ ਜੀ ਨੇ ਸਿੱਖਾਂ ਅੰਦਰ ਐਸੀ ਦ੍ਰਿੜਤਾ ਵੇਖੀ ਤਾਂ ਉਹ ਬਹੁਤ ਪ੍ਰਸੰਨ ਹੋਏ। ਉਹਨਾਂ ਨੇ ਕਿਹਾ, "ਤੁਸੀਂ ਸਿੱਖੀ ਅਸੂਲਾਂ ਨੂੰ ਪੂਰੀ ਤਰ੍ਹਾਂ ਸਮਝ ਲਿਆ ਹੈ। ਸਿਖ ਦਾ ਕਿਸੇ ਦੇਵੀ ਦੇਵਤੇ ਨਾਲ ਦੂਰ ਦਾ ਵੀ ਸਬੰਧ ਨਹੀਂ।" ਦੇਵੀ ਦੇਵਤੇ ਸਭ ਮਨੋ-ਕਲਪਤ ਹਨ। ਤੁਸੀਂ ਸਾਰੇ ਇਮਤਿਹਾਨ ਵਿਚੋਂ ਪਾਸ ਹੋਏ।"

ਅਸੀਂ ਇਕ ਅਕਾਲ ਪੁਰਖ ਦੀ ਹੀ ਪੂਜਾ ਕਰਨੀ ਹੈ। ਕਿਸੇ ਦੇਵੀ ਦੇਵਤੇ ਨੂੰ ਨਹੀਂ ਮੰਨਣਾ। ਸ਼ਨੀ ਦੇਵਤੇ ਦਾ ਦਾਨ ਵੀ ਨਹੀਂ ਦੇਣਾ। ਨਾ ਹੀ ਸ਼ਨੀਵਾਰ ਵਾਲੇ ਦਿਨ ਉਚੇਚੇ ਤੌਰ ਤੇ ਗੁਰਦੁਆਰੇ ਕਾਲੇ ਛੋਲਿਆਂ ਦਾ ਪ੍ਰਸ਼ਾਦ ਹੀ ਲਿਜਾਣਾ ਹੈ। ਸਾਰੇ ਦਿਨ ਇਕੋ ਜਿਹੇ ਮੰਨਣੇ ਹਨ। ਕੋਈ ਦਿਨ ਮਾੜਾ ਨਹੀਂ। ਸਾਰੇ ਦਿਨ ਚੰਗੇ ਹਨ।

ਬਾਦ ਵਿਚ ਇਸ ਕੜੇ ਨੂੰ ਵਿਸਾਖੀ 1699 ਵਾਲੇ ਦਿਨ ਸਿੱਖ ਰਹਿਤ ਵਿਚ ਇਕ ਕਕਾਰ ਬਣਾ ਦਿਤਾ ਗਿਆ।

ਪਿਛਲੇ ਕੁਝ ਸਾਲਾਂ ਤੋਂ ਗੁਰਦੁਆਰਿਆਂ ਵਿਚ ਸ਼ਨੀਚਰਵਾਰ—ਕਾਲੇ ਛੋਲਿਆਂ ਦਾ ਪ੍ਰਸ਼ਾਦਿ ਲਿਆਂਦਾ ਜਾਂਦਾ ਹੈ। ਇਹ ਪ੍ਰਸ਼ਾਦਿ ਪਰਵਾਨ ਨਹੀਂ ਹੋ ਸਕਦਾ। ਸ਼ਨੀ ਦੇਵਤੇ ਦਾ ਪ੍ਰਸ਼ਾਦਿ ਇਕ ਨਵੀਂ ਕਾਢ ਹੈ, ਅਤੇ ਸਿੱਖ ਸ਼ਕਲ ਵਾਲੇ ਬ੍ਰਾਹਮਣਾਂ (ਗਰੰਥੀ ਸਿੰਘਾਂ) ਨੇ ਗੁਰਦੁਆਰਿਆਂ ਵਿਚ ਪ੍ਰਚਲਿਤ ਕਰਵਾ ਦਿਤਾ ਹੈ।

—o—

# ਵੱਡੇ ਸਾਹਿਬਜ਼ਾਦੇ

ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਵੱਡੇ ਸਾਹਿਬਜ਼ਾਦੇ ਸਨ। ਬਾਬਾ ਅਜੀਤ ਸਿੰਘ ਦਾ ਜਨਮ ਸੰਨ 1686 ਨੂੰ ਪਾਂਉਂਟਾ ਸਾਹਿਬ ਵਿਖੇ ਮਾਤਾ ਸੁੰਦਰੀ ਜੀ ਦੀ ਕੁਖ ਤੋਂ ਹੋਇਆ । ਬਾਬਾ ਜੁਝਾਰ ਸਿੰਘ ਜੀ ਦਾ ਜਨਮ ਸੰਨ 1690 ਨੂੰ ਅਨੰਦਪੁਰ ਸਾਹਿਬ ਵਿਖੇ ਹੋਇਆ। ਸਾਹਿਬਜ਼ਾਦਿਆਂ ਦੀ ਸਿਖਲਾਈ ਪੜ੍ਹਾਈ ਗੁਰੂ ਜੀ ਦੀ ਨਿਗਰਾਨੀ ਹੇਠ ਹੋਈ ਘੋੜ ਸਵਾਰੀ, ਸ਼ਸਤ੍ਰ ਵਿਦਿਆ, ਤੀਰ ਅੰਦਾਜ਼ੀ ਵਿਚ ਸਾਹਿਬਜ਼ਾਦਿਆਂ ਨੂੰ ਨਿਪੁੰਨ ਕਰ ਦਿਤਾ ਗਿਆ ।

ਇਕ ਵਾਰ ਅਨੰਦਪੁਰ ਸਾਹਿਬ ਵਿਖੇ ਦੀਵਾਨ ਸਜਿਆ ਹੋਇਆ ਸੀ ਕਿ ਇਕ ਬ੍ਰਾਹਮਣ ਜਿਸ ਦਾ ਨਾਮ ਦੇਵਦਾਸ ਸੀ, ਰੋਂਦਾ ਕੁਰਲਾਂਦਾ ਦੀਵਾਨ ਵਿਚ ਪੁਜਿਆ। ਇਹ ਹੁਸ਼ਿਆਰਪੁਰ ਦੇ ਨੇੜੇ ਇਕ ਪਿੰਡ ਦਾ ਰਹਿਣ ਵਾਲਾ ਸੀ। ਗੁਰੂ ਜੀ ਨੇ ਬ੍ਰਾਹਮਣ ਨੂੰ ਚੁਪ ਕਰਾ ਕੇ ਰੋਣ ਦਾ ਕਾਰਣ ਪੁਛਿਆ। ਬ੍ਰਾਹਮਣ ਕਹਿਣ ਲੱਗਾ, "ਮੈਂ ਮੁਕਲਾਵਾ ਲੈ ਕੇ ਆ ਰਿਹਾ ਸੀ ਕਿ ਮੇਰੀ ਘਰ ਵਾਲੀ ਬ੍ਰਾਹਮਣੀ, ਪਠਾਣਾਂ ਨੇ ਖੋਹ ਲਈ ਹੈ। ਮੈਂ ਬਹੁਤ ਚੀਖ ਪੁਕਾਰ ਕੀਤੀ ਪਰ ਮੇਰੀ ਕਿਸੇ ਨਹੀਂ ਸੁਣੀ। ਉਹਨਾਂ ਮੈਨੂੰ ਫੜ ਕੇ ਬਹੁਤ ਮਾਰਿਆ ਤੇ ਮੇਰੀ ਘਰ ਵਾਲੀ ਖੋਹ ਕੇ ਚਲਦੇ ਬਣੇ। ਹੁਣ ਮੈਂ ਆਪ ਜੀ ਦੀ ਸ਼ਰਣ ਆਇਆ ਹਾਂ। ਮੇਰੀ ਸਹਾਇਤਾ ਕਰੋ ਤੇ ਮੇਰੀ ਬ੍ਰਾਹਮਣੀ ਮੈਨੂੰ ਵਾਪਸ ਦਿਵਾਉ।"

ਗੁਰੂ ਜੀ ਨੇ ਇਕ ਸਿਖ ਨੂੰ ਹੁਕਮ ਕੀਤਾ, ਕਿ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਬੁਲਾਉ। ਸਾਹਿਬਜ਼ਾਦਾ ਅਜੀਤ ਸਿੰਘ ਆ ਹਾਜ਼ਰ ਹੋਇਆ। ਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕਰਕੇ ਪੁਛਣ ਲੱਗਾ, 'ਪਿਤਾ ਗੁਰੂ ਜੀ ! ਮੇਰੇ ਵਾਸਤੇ ਕੀ ਹੁਕਮ ਹੈ ?"

ਗੁਰੂ ਜੀ ਨੇ ਸਾਹਿਬਜ਼ਾਦੇ ਨੂੰ ਸਾਰੀ ਗੱਲ ਸਮਝਾਈ ਤੇ ਕਿਹਾ, ਕਿ ਬੱਸੀ ਦੇ ਪਠਾਨ ਜ਼ਾਬਰ ਖ਼ਾਂ ਨੇ ਇਸ ਬ੍ਰਾਹਮਣ ਦੀ ਘਰਵਾਲੀ ਖੋਹ ਲਈ ਹੈ। ਤੁਸੀਂ ਸਿੰਘਾਂ ਨੂੰ ਨਾਲ ਲੈ ਕੇ ਜਾਉ ਤੇ ਬ੍ਰਾਹਮਣੀ ਨੂੰ ਛੁਡਾ ਕੇ ਇਸ ਦੇ ਹਵਾਲੇ ਕਰੋ। ਜ਼ਾਬਰ ਖ਼ਾਂ ਨੂੰ ਉਸ ਦੇ ਕੀਤੇ ਦੀ ਕਰੜੀ ਸਜ਼ਾ ਦਿੱਤੀ ਜਾਵੇ।"

ਸਾਹਿਬਜ਼ਾਦਾ ਅਜੀਤ ਸਿੰਘ ਨੇ ਘੋੜੇ ਤੇ ਕਾਠੀ ਪਾਈ । ਤਲਵਾਰ ਹੱਥ ਵਿਚ ਸੂਤ ਕੇ 100 ਸਿੰਘਾਂ ਨੂੰ ਨਾਲ ਲਿਆ ਤੇ ਬ੍ਰਾਹਮਣ ਨੂੰ ਆਪਣੇ ਘੋੜੇ ਤੇ ਬਿਠਾ ਲਿਆ। ਅਜੇ ਦਿਨ ਨਹੀਂ ਸੀ ਚੜ੍ਹਿਆ ਕਿ ਸਿੰਘ ਬਸੀ ਪਠਾਨਾਂ ਤੇ ਜਾ ਪਏ। ਹਵੇਲੀ ਦਾ ਬੂਹਾ ਤੋੜ ਕੇ ਅੰਦਰ ਲੰਘ ਗਏ। ਪਠਾਨਾਂ ਨੇ ਸਿੰਘਾਂ ਨੂੰ ਅੰਦਰ ਆਉਂਦਿਆਂ ਵੇਖ, 'ਸਿੱਖ ਆ ਗਏ ! ਸਿੱਖ ਆ ਗਏ !!' ਦਾ ਰੌਲਾ ਪਾ ਦਿਤਾ। ਕਿਸੇ ਪਠਾਨ ਦਾ ਹੌਸਲਾ ਨਹੀਂ ਸੀ ਪੈ ਰਿਹਾ ਕਿ ਸਿੱਖਾਂ ਨਾਲ ਟਕਰ ਲੈ ਸਕੇ। ਜ਼ਾਬਰ ਖਾਂ ਅੰਦਰਲੇ ਕਮਰੇ ਵਿਚ ਜਾ ਲੁਕਿਆ ਸੀ। ਸਿੱਖਾਂ ਨੇ ਘਬਰਾਏ ਹੋਏ ਜ਼ਾਬਰ ਖ਼ਾਂ ਨੂੰ ਜਾ ਨਪਿਆ। ਬ੍ਰਾਹਮਣ ਨੇ ਦੋਸ਼ੀ ਜ਼ਾਬਰ ਖ਼ਾਂ ਨੂੰ ਪਛਾਣ ਲਿਆ ਸੀ। ਬ੍ਰਾਹਮਣੀ ਨੂੰ ਵੀ ਅੰਦਰੋਂ ਲੱਭ ਕੇ ਬ੍ਰਾਹਮਣ ਦੇ ਹਵਾਲੇ ਕੀਤਾ। ਹੋਰ



ਕਿਸੇ ਇਸਤਰੀ ਨੂੰ ਕੁਝ ਨਹੀਂ ਕਿਹਾ, ਕੋਈ ਧਨ ਪਦਾਰਥ ਨਹੀਂ ਲੁਟਿਆ, ਨਾਹ ਹੀ ਕਿਸੇ ਚੀਜ ਨੂੰ ਹੱਥ ਲਾਇਆ। ਜ਼ਾਬਰ ਖ਼ਾਂ ਪਠਾਨ ਨੂੰ ਬੰਨ੍ਹ ਕੇ ਘੋੜੇ ਤੇ ਬਿਠਾ ਕੇ ਬਾਹਮਣੀ ਸਮੇਤ ਅਨੰਦਪੁਰ ਸਾਹਿਬ ਪਹੁੰਚੇ। ਬ੍ਰਾਹਮਣੀ, ਬ੍ਰਾਹਮਣ ਦੇ ਸਪੁਰਦ ਕੀਤੀ ਗਈ ਤੇ ਜ਼ਾਬਰ ਖਾਂ ਦੇ ਨੀਚ ਕਰਮਾਂ ਦੀ ਕਰੜੀ ਸਜ਼ਾ ਉਸ ਨੂੰ ਦਿਤੀ ਗਈ। ਗੁਰੂ ਜੀ ਸਾਹਿਬਜ਼ਾਦਾ ਅਜੀਤ ਸਿੰਘ ਦੇ ਇਸ ਕਾਰਨਾਮੇ ਤੇ ਬਹੁਤ ਖੁਸ਼ ਹੋਏ !

ਜਦੋਂ 18-19 ਦਸੰਬਰ 1704 ਨੂੰ ਗੁਰੂ ਜੀ ਨੇ ਅਨੰਦਪੁਰ ਸਾਹਿਬ ਦਾ ਕਿਲ੍ਹਾ ਛਡਿਆ ਤਾਂ ਆਪ 40 ਸਿੰਘਾਂ ਸਮੇਤ ਸਰਸਾ ਨਦੀ ਪਾਰ ਕਰਕੇ ਚਮਕੌਰ ਸਾਹਿਬ ਪਹੁੰਚੇ। ਇਥੇ ਚੌਧਰੀ ਬੁਧੀ ਚੰਦ ਦੀ ਇਕ ਕੱਚੀ ਗੜ੍ਹੀ ਸੀ, ਜਿਸ ਵਿਚ ਗੁਰੂ ਜੀ, ਦੋ ਵਡੇ ਸਾਹਿਬਜ਼ਾਦੇ ਤੇ 40 ਸਿੰਘਾਂ ਨੇ ਕਈ ਲੱਖ ਫੌਜ਼ ਦਾ ਡਟ ਕੇ ਟਾਕਰਾ ਕੀਤਾ। ਜਦੋਂ ਕੁਝ ਸਿੰਘ ਸ਼ਹੀਦ ਹੋ ਚੁਕੇ ਤਾਂ ਬਾਕੀ ਬਚੇ ਸਿਖਾਂ ਨੇ ਬੇਨਤੀ ਕੀਤੀ 'ਗੁਰੂ ਜੀ ! ਤੁਸੀਂ ਸਾਹਿਬ-ਜ਼ਾਦਿਆਂ ਨੂੰ ਨਾਲ ਲੈ ਕੇ ਗੜ੍ਹੀ ਚੋਂ ਬਾਹਰ ਨਿਕਲ ਜਾਓ।" ਗੁਰੂ ਜੀ ਨੇ ਕਿਹਾ "ਤੁਸੀਂ ਕਿਹੜੇ ਸਾਹਿਬਜ਼ਾਦਿਆਂ ਦੀ ਗਲ ਕਰਦੇ ਹੋ, ਤੁਸੀਂ ਸਾਰੇ ਹੀ ਮੇਰੇ ਸਾਹਿਬਜ਼ਾਦੇ ਹੋ।" ਫਿਰ ਗੁਰੂ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਤਿਆਰ ਕੀਤਾ। ਸ਼ਸ਼ਤਰ ਸਜਾਏ। ਪੰਜ ਸਿੰਘ ਨਾਲ ਦੇ ਕੇ ਗੜ੍ਹੀ ਵਿਚੋਂ ਮੈਦਾਨੇ ਜੰਗ ਵੱਲ ਤੋਰਿਆ। ਸਾਹਿਬਜ਼ਾਦਾ ਅਜੀਤ ਸਿੰਘ ਜੀ ਨੇ ਜਦੋਂ ਤੀਰ ਚਲਾਏ ਤਾਂ ਮੁਗਲ ਤੇ ਹਿੰਦੂ ਫੌਜ ਅੱਲਾ-ਅੱਲਾ ਤੇ ਰਾਮ-ਰਾਮ ਪੁਕਾਰਨ ਲਗੀ। ਤੀਰਾਂ ਤੋਂ ਬਾਅਦ ਆਪ ਨੇ ਤਲਵਾਰ ਦੇ ਐਸੇ ਜੌਹਰ ਦਿਖਾਏ ਕਿ ਵੈਰੀ ਦਲ ਹੈਰਾਨ ਰਹਿ ਗਿਆ। ਆਪ ਨੇ ਸੰਜੋਅ ਨਾਲ ਢਕੇ ਇਕ ਮੁਗਲ ਸਰਦਾਰ ਨੂੰ ਐਸਾ ਨੇਜ਼ਾ ਮਾਰਿਆ ਕਿ ਜਦੋਂ ਵਾਪਸ ਖਿਚਣ ਲਗੇ ਤਾਂ ਨੇਜ਼ਾ ਵਿਚੋਂ ਟੁਟ ਗਿਆ। ਜਦੋਂ ਆਪ ਜੀ ਦਾ ਘੋੜਾ ਜ਼ਖਮੀ ਹੋ ਗਿਆ ਤਾਂ ਆਪ ਪੈਦਲ ਹੋ ਕੇ ਵੈਰੀਆਂ ਦੇ ਆਹੂ ਲਾਹੁਣ ਲਗੇ। ਗੁਰੂ ਜੀ ਸਾਹਿਬਜ਼ਾਦੇ ਦੀ ਬਹਾਦਰੀ ਗੜ੍ਹੀ ਵਿਚੋਂ ਬੜੇ ਚਾਅ ਨਾਲ ਵੇਖ ਰਹੇ ਸਨ। ਕਈਆਂ ਨੂੰ ਪਾਰ ਬੁਲਾ ਕੇ ਅੰਤ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹੀਦ ਹੋ ਗਏ।

ਹੁਣ ਜੁਝਾਰ ਸਿੰਘ ਜੀ ਦੀ ਵਾਰੀ ਸੀ। ਪਿਤਾ ਗੁਰੂ ਜੀ ਨੇ, ਹਸਦੇ ਹਸਦੇ ਉਸ ਨੂੰ ਵੀ ਪੰਜ ਸਿੰਘ ਦੇ ਕੇ ਮੈਦਾਨੇ ਜੰਗ ਵਿਚ ਭੇਜਿਆ। ਜਿਉਂ ਹੀ ਸਾਹਿਬਜ਼ਾਦਾ ਮੈਦਾਨੇ ਜੰਗ ਵਿਚ ਆਇਆ, ਮੁਗਲ ਫੌਜ ਇਕੋ ਵਾਰ ਟੁੱਟ ਕੇ ਪੈ ਗਈ। ਗੁਰੂ ਜੀ ਨੇ ਇਹ ਵੇਖ ਕੇ ਗੜ੍ਹੀ ਵਿਚੋਂ ਤੀਰਾਂ ਦੀ ਬਾਰਸ਼ ਆਰੰਭੀ ਤਾਂ ਕਿ ਸਾਹਿਬਜ਼ਾਦਾ ਤੇਗ ਦੇ ਜੌਹਰ ਵਿਖਾਏ ਬਿਨਾਂ ਸ਼ਹੀਦ ਨਾ ਕਰ ਦਿਤਾ ਜਾਏ। ਤੀਰਾਂ ਦੀ ਛਾਵੇਂ ਬਾਬਾ ਜੁਝਾਰ ਸਿੰਘ ਜੀ ਅਗੇ ਵਧਦੇ ਹੋਏ ਵੈਰੀਆਂ ਦੇ ਆਹੂ ਲਾਹੁਣ ਲਗੇ। ਬੜੇ ਘਮਸਾਣ ਦਾ ਜੰਗ ਹੋਇਆ। ਕਈਆਂ ਨੂੰ ਪਾਰ ਬੁਲਾ ਕੇ ਅੰਤ ਆਪ ਸ਼ਹੀਦ ਹੋ ਗਏ।

ਸ਼ਹੀਦ ਹੋਣ ਵੇਲੇ ਬਾਬਾ ਜੁਝਾਰ ਸਿੰਘ ਜੀ ਦੀ ਉਮਰ 15 ਸਾਲ ਤੇ ਬਾਬਾ ਅਜੀਤ ਸਿੰਘ ਦੀ ਉਮਰ 18 ਸਾਲ ਦੇ ਕਰੀਬ ਸੀ।

—o—

# ਛੋਟੇ ਸਾਹਿਬਜ਼ਾਦੇ

ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ ਸਨ : ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਜੀ ।

ਪਹਾੜੀ ਹਿਦੂ ਰਾਜੇ ਅਤੇ ਮੁਸਲਮਾਨ ਹਾਕਮ ਸਿੱਖਾਂ ਨੂੰ ਵੀ ਹੋਰਨਾਂ ਦੀ ਤਰ੍ਹਾਂ ਆਪਣਾ ਗੁਲਾਮ ਬਣਾਉਣਾ ਚਾਹੁੰਦੇ ਸਨ । ਪਰ ਸਿਖ ਉਨ੍ਹਾਂ ਦੀ ਈਨ ਨਹੀਂ ਸਨ ਮੰਨਦੇ । ਇਸ ਲਈ ਉਹ ਸਿਖਾਂ ਉਤੇ ਫੌਜਾਂ ਚਾੜ੍ਹ ਕੇ ਲੈ ਆਉਂਦੇ ਸਨ । ਇਕ ਵਾਰ ਪਹਾੜੀ ਹਿੰਦੂ ਰਾਜਿਆਂ ਤੇ ਮੁਗਲ ਹਾਕਮਾਂ ਨੇ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ ਸੀ ।

ਇਹ ਘੇਰਾ ਕਰੀਬ ਸੱਤ ਮਹੀਨੇ ਤਕ ਰਿਹਾ, ਪਰ ਗੁਰੂ ਕੇ ਸਿੰਘ ਕਾਫੀ ਔਕੜਾਂ ਦਾ ਸਾਹਮਣਾ ਕਰਦੇ ਹੋਏ ਭੀ ਸ਼ੇਰਾਂ ਵਾਂਗ ਜੂਝਦੇ ਰਹੇ । ਪਰ ਹੁਣ ਖੁਰਾਕ ਦੀ ਘਾਟ ਨੇ ਸਰੀਰ ਕਮਜ਼ੋਰ ਕਰ ਦਿਤੇ ਅਤੇ ਰੋਗ ਵੀ ਆ ਪਏ । ਅੰਤ ਨੂੰ ਸਤਿਗੁਰੂ ਜੀ ਨੇ ਫੈਸਲਾ ਕੀਤਾ ਕਿ ਇਥੋਂ ਨਿਕਲ ਕੇ ਕਿਸੇ ਚੰਗੇ ਟਿਕਾਣੇ ਤੇ ਜਾ ਕੇ ਇਹਨਾਂ ਵੈਰੀਆਂ ਦਾ ਮੁਕਾਬਲਾ ਕਰਨਾ ਚਾਹੀਦਾ ਹੈ । 18-19 ਦਸੰਬਰ 1704 (6-7 ਪੋਹ) ਦੀ ਰਾਤ ਨੂੰ ਅਨੰਦਪੁਰ ਸਾਹਿਬ ਦਾ ਕਿਲ੍ਹਾ ਛਡਿਆ । ਜਦ ਇਹ ਵਹੀਰ ਕੀਰਤਪੁਰ ਤੋਂ ਹੋ ਕੇ ਸਰਸਾ ਨਦੀ ਪਾਸ ਪੁਜਾ ਤਾਂ ਵੈਰੀ ਨੇ ਆ ਘੇਰਿਆ । ਘਮਸਾਨ ਦਾ ਯੁਧ ਹੋਇਆ । ਗੁਰੂ ਜੀ ਨੇ ਸਰਸਾ ਨਦੀ ਪਾਰ ਕੀਤੀ । ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫਤਹਿ ਸਿੰਘ ਜੀ ਮਾਤਾ ਗੁਜਰੀ ਜੀ ਦੇ ਨਾਲ ਗੰਗੂ ਬ੍ਰਾਹਮਣ ਜੋ ਵਜੀਰ ਖਾਂ ਦਾ ਸੂਹੀਆ ਸੀ, ਦੇ ਵੱਸ ਪੈ ਗਏ । ਗੰਗੂ ਉਹਨਾਂ ਨੂੰ ਆਪਣੇ ਪਿੰਡ ਖੇੜੀ ਲੈ ਗਿਆ । ਸਰਹੰਦ ਦੇ ਸੂਬੇਦਾਰ ਮੁਗਲ ਹਾਕਮ ਨੇ ਗੁਰੂ ਜੀ ਤੇ ਉਹਨਾਂ ਦੇ ਪਰਵਾਰ ਨੂੰ ਫੜ ਲਿਆਣ ਲਈ ਇਨਾਮ ਰਖੇ ਹੋਏ ਸਨ । ਇਨਾਮ ਦੇ ਲਾਲਚ ਵਿਚ ਗੰਗੂ ਦਾ ਦਿਲ ਲਲਚਾ ਗਿਆ । ਉਸ ਨੇ ਸਰਹੰਦ ਦੇ ਸੂਬੇ ਵਜੀਰ ਖਾਂ ਨੂੰ ਖਬਰ ਭਿਜਵਾਕੇ ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ ਨੂੰ ਗਰਿਫਤਾਰ ਕਰਵਾ ਦਿਤਾ । ਮਾਤਾ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਕਿਲ੍ਹੇ ਦੇ ਬੁਰਜ ਵਿਚ ਕੈਦ ਕੀਤਾ ਗਿਆ । ਦਸੰਬਰ ਦੀ ਡਾਢੀ ਸਰਦੀ ਸੀ ਪਰ ਸਾਹਿਬਜ਼ਾਦੇ ਘਬਰਾਏ ਨਹੀਂ । ਮਾਤਾ ਗੁਜਰੀ ਜੀ ਉਨ੍ਹਾਂ ਨੂੰ ਜ਼ਾਲਮਾਂ ਦਾ ਦ੍ਰਿੜਤਾ ਨਾਲ ਟਾਕਰਾ ਕਰਨ ਦੀ ਸਿਖਿਆ ਦਿੰਦੇ ਰਹੇ । ਦੂਸਰੇ ਦਿਨ ਸਾਹਿਬਜ਼ਾਦਿਆਂ ਨੂੰ ਕਚਹਿਰੀ ਵਿਚ ਪੇਸ਼ ਕੀਤਾ ਗਿਆ ।

ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਜੀ, ਦੇ ਚੇਹਰਿਆਂ ਤੇ ਕੋਈ ਉਦਾਸੀ ਜਾਂ ਡਰ ਨਹੀਂ ਸੀ । ਵਜ਼ੀਰ ਖਾਂ ਸਰਹੰਦ ਦਾ ਸੂਬੇਦਾਰ ਸੀ । ਉਸਨੇ ਸਮਝਾਇਆ, "ਤੁਹਾਡੇ ਪਿਤਾ, ਭਰਾ ਅਤੇ ਹੋਰ ਸਿੰਘ ਸ਼ਹੀਦ ਹੋ ਚੁਕੇ ਹਨ । ਤੁਸੀਂ ਹੁਣ ਬਿਲਕੁਲ ਇਕੱਲੇ ਹੋ । ਤੁਹਾਡਾ ਕੋਈ ਆਸਰਾ ਨਹੀਂ, ਤੁਸੀਂ ਮੁਸਲਮਾਨ ਹੋ ਜਾਵੋ, ਤੁਹਾਨੂੰ ਹਰ ਤਰ੍ਹਾਂ ਦੇ ਸੁਖ ਮਿਲਣਗੇ । ਨਵਾਬ ਦੇ ਬੱਚਿਆਂ ਵਾਂਗ ਤੁਹਾਨੂੰ ਰਖਿਆ ਜਾਵੇਗਾ"



ਸਾਹਿਬਜ਼ਾਦੇ ਨਾ ਤਾਂ ਸੁਖਾਂ ਦੇ ਲਾਲਚ ਵਿਚ ਆਏ ਅਤੇ ਨਾ ਹੀ ਡਰੇ । ਉਹਨਾਂ ਨੂੰ ਬਾਣੀ ਦਾ ਆਸਰਾ ਸੀ । ਭਾਵੇਂ ਉਹਨਾਂ ਦੀ ਉਮਰ ਕੇਵਲ 8 ਸਾਲ ਤੇ 6 ਸਾਲ ਸੀ ਪਰ ਬਾਣੀ ਦੇ ਪ੍ਰਭਾਵ ਕਰਕੇ ਬਿਲਕੁਲ ਨਿਡਰ ਹੋ ਗਏ ਸਨ । ਉਹਨਾਂ ਠਕ ਵਜਾ ਕੇ ਕਿਹਾ ਕਿ ਅਸੀਂ ਧਰਮ ਨਹੀਂ ਛੱਡ ਸਕਦੇ । ਦਰਬਾਰੀ ਬੜੇ ਹੈਰਾਨ ਹੋਏ ਕਿ ਇਤਨੀ ਛੋਟੀ ਉਮਰ ਵਿਚ ਵੀ ਇਹ ਧਰਮ ਵਿਚ ਇਤਨੇ ਪੱਕੇ, ਇਤਨੇ ਨਿਡਰ ਹਨ । ਦਰਬਾਰੀਆਂ ਨੇ ਕਿਹਾ, "ਜੇ ਅਸੀਂ ਤੁਹਾਨੂੰ ਛਡ ਦੇਈਏ ਤਾਂ ਤੁਸੀਂ ਕੀ ਕਰੋਗੇ ।" ਸਾਹਿਬਜ਼ਾਦਿਆਂ ਨੇ ਜਵਾਬ ਦਿੱਤਾ, "ਅਸੀਂ ਜਾ ਕੇ ਸਿੰਘਾਂ ਨੂੰ ਇਕਤ੍ਰ ਕਰਾਂਗੇ ਅਤੇ ਤੁਹਾਡੇ ਜ਼ੁਲਮ ਦੇ ਖਾਤਮੇ ਵਾਸਤੇ ਜੰਗ ਕਰਾਂਗੇ ।" ਦਰਬਾਰੀਆਂ ਨੇ ਫਿਰ ਸੁਆਲ ਕੀਤਾ, "ਜੇ ਤੁਸੀਂ ਹਾਰ ਗਏ, ਫਿਰ ਕੀ ਕਰੋਗੇ ?" ਉਨ੍ਹਾਂ ਜਵਾਬ ਦਿੱਤਾ, "ਹਾਰ ਸਾਡੇ ਜੀਵਨ ਵਿਚ ਲਿਖੀ ਹੀ ਨਹੀਂ, ਅਸੀਂ ਫੌਜ ਤਿਆਰ ਕਰਕੇ ਤੁਹਾਡੇ ਨਾਲ ਉਦੋਂ ਤੱਕ ਜੰਗ ਕਰਦੇ ਰਹਾਂਗੇ ਜਦੋਂ ਤੱਕ ਜ਼ੁਲਮ ਦੇ ਰਾਜ ਨੂੰ ਖਤਮ ਨਹੀਂ ਕਰ ਲੈਂਦੇ ਜਾਂ ਅਸੀਂ ਸ਼ਹੀਦ ਨਹੀਂ ਹੋ ਜਾਂਦੇ ।"

ਵਜੀਰ ਖਾਂ ਨੂੰ ਬੜਾ ਗੁਸਾ ਆਇਆ । ਉਸਨੇ ਸਾਹਿਬਜ਼ਾਦਿਆਂ ਨੂੰ ਦੀਵਾਰ ਵਿਚ ਜ਼ਿੰਦਾ ਚਿਣ ਦੇਣ ਦਾ ਹੁਕਮ ਕੀਤਾ । ਮਲੇਰਕੋਟਲੇ ਦੇ ਨਵਾਬ ਨੇ ਗਿਲਾ ਕੀਤਾ ਕਿ ਬੱਚਿਆਂ ਨਾਲ ਵੈਰ ਨਹੀਂ ਕਮਾਉਣਾ ਚਾਹੀਦਾ । ਪਰ ਇਕ ਜ਼ਲੀਲ ਖਤਰੀ ਸੁਚਾ ਨੰਦ ਨੇ ਕਿਹਾ ਕਿ ਇਨ੍ਹਾਂ ਨੂੰ ਮਾਰ ਦਿੱਤਾ ਜਾਵੇ । ਕਿਉਂਕਿ ਸੱਪ ਦੇ ਬੱਚੇ ਸੱਪ ਹੀ ਹੁੰਦੇ ਹਨ । ਇਸ ਖਤਰੀ ਦੇ ਜ਼ੋਰ ਪਾਉਣ ਉਤੇ ਸਾਹਿਬਜ਼ਾਦਿਆਂ ਨੂੰ ਦੀਵਾਰਾਂ ਵਿਚ ਜ਼ਿੰਦਾ ਚਿਣ ਕੇ ਸ਼ਹੀਦ ਕਰ ਦਿੱਤਾ ਗਿਆ । ਮਾਤਾ ਗੁਜਰੀ ਜੀ ਨੂੰ ਬੁਰਜ ਤੋਂ ਹੇਠਾਂ ਡੇਗ ਕੇ ਸ਼ਹੀਦ ਕਰ ਦਿੱਤਾ ਗਿਆ । ਸਾਹਿਬਜ਼ਾਦੇ ਖੁਸ਼ੀ ਖੁਸ਼ੀ ਸ਼ਹੀਦ ਹੋ ਗਏ, ਪਰ ਜ਼ਰਾ ਨਾ ਘਬਰਾਏ । ਉਨ੍ਹਾਂ ਨੇ ਵਾਹਿਗੁਰੂ ਵਿਚ ਹੀ ਧਿਆਨ ਜੋੜੀ ਰਖਿਆ ।

ਬੰਦਾ ਸਿੰਘ ਬਹਾਦਰ ਨੇ ਜਦ ਪੰਜਾਬ ਤੇ ਹਮਲਾ ਕੀਤਾ ਤਾਂ ਸਰਹੰਦ ਸ਼ਹਿਰ ਨੂੰ ਪੂਰੀ ਤਰ੍ਹਾਂ ਉਜਾੜ ਦਿੱਤਾ । ਵਜ਼ੀਰ ਖਾਂ ਤੋਂ ਗਿਣ-ਗਿਣ ਕੇ ਬਦਲੇ ਲਏ ਗਏ, ਉਸ ਨੂੰ ਆਪਣੇ ਕੀਤੇ ਦੀ ਸਜ਼ਾ ਦਿੱਤੀ ਗਈ ।

ਇਕ ਵਾਹਿਗੁਰੂ ਦੇ ਹੁਕਮ ਨੂੰ ਮੰਨ ਲੈਣ ਨਾਲ ਸਾਰੇ ਡਰ ਦੂਰ ਹੋ ਜਾਂਦੇ ਹਨ । ਅੰਮ੍ਰਿਤ ਛਕ ਕੇ ਤਿਆਰ ਬਰ ਤਿਆਰ ਹੋ ਜਾਣ ਨਾਲ ਬੱਚੇ ਵੱਡੀ ਤੋਂ ਵੱਡੀ ਤਾਕਤ ਦਾ ਟਾਕਰਾ ਕਰ ਸਕਦੇ ਹਨ । ਨਿਡੱਰ ਹੋ ਕੇ ਜੀਵਣ ਗੁਜ਼ਾਰਣਾ ਹੀ ਸਿੱਖੀ ਦਾ ਮੁਢਲਾ ਅਸੂਲ ਹੈ ।

-0-